ਅਗੁੰਸ਼ਠਮਾਤਰ ਆਕਾਸ਼ ਵਾਲਾ ਹੈ। ਇਹੀ ਚਿਤ ਦਾ ਸਥਾਨ ਹੈ, ਜਿਸ ਵਿਚ ਆਤਮਾ ਦੇ ਗਿਆਨ ਦਾ ਪ੍ਰਕਾਸ਼ ਅਤੇ ਪ੍ਰਤੀਬਿੰਬ ਪੈ ਰਿਹਾ ਹੈ ਅਤੇ ਇਸੀ ਸਥਾਨ ਤੇ ਪ੍ਰਾਣ ਅਤੇ ਮਨ ਦੇ ਸਥਿਰ ਹੋ ਜਾਣ ਤੇ ਅਸੰਪਰਗਿਆਤ ਸਮਾਧੀ ਅਰਥਾਤ ਸਰਵ ਵ੍ਰਿਤੀ ਨਿਰੋਧ ਹੁੰਦਾ ਹੈ।

ਸਰੀਰ ਵਿਚ ਜੀਵ ਆਤਮਾ ਦਾ ਕਿਹੜਾ ਸਥਾਨ ਹੈ? ਇਸ ਸਬੰਧ ਵਿਚ ਕਈ ਵਾਰੀ ਪ੍ਰਸ਼ਨ ਕੀਤੇ ਗਏ ਹਨ। ਵਾਸਤਵ ਵਿਚ ਆਤਮਾ ਦੇ ਗਿਆਨ ਦਾ ਪ੍ਰਕਾਸ਼ ਚਿਤ ਤੇ ਪੈ ਰਿਹਾ ਹੈ। ਚਿਤ ਹੀ ਕਾਰਣ ਸਰੀਰ ਹੈ। ਇਸ ਕਾਰਣ ਸਰੀਰ ਦੇ ਸਬੰਧ ਨਾਲ ਆਤਮਾ ਦੀ ਸੰਗਿਆ ਜੀਵ ਆਤਮਾ ਹੁੰਦੀ ਹੈ। ਕਾਰਣ ਸਰੀਰ ਸੂਖਸ਼ਮ ਸਰੀਰ ਵਿਚ ਵਿਆਪਕ ਹੋ ਗਿਆ ਹੈ ਅਤੇ ਸੂਖਸ਼ਮ ਸਰੀਰ ਸਥੂਲ ਸਰੀਰ ਵਿਚ। ਇਸ ਪ੍ਰਕਾਰ ਜੀਵ ਆਤਮਾ ਸਾਰੇ ਹੀ ਸਰੀਰ ਵਿਚ ਵਿਆਪਕ ਹੋ ਰਿਹਾ ਹੈ। ਫਿਰ ਵੀ ਕਾਰਯ ਭੇਦ ਨਾਲ ਇਸ ਦੇ ਕਈ ਸਥਾਨ ਦੱਸੇ ਜਾ ਸਕਦੇ ਹਨ।

ਸਵਪਨ ਅਵਸਥਾ ਵਿਚ ਜੀਵ ਆਤਮਾ ਦਾ ਸਥਾਨ ਹਿਰਦਯ ਦੇਸ਼ ਦਸਿਆ ਗਿਆ ਹੈ ਕਿਉਂਕਿ ਹਿਰਦਾ ਸਰੀਰ ਦਾ ਮੁਖ ਸਥਾਨ ਹੈ। ਇਥੋਂ ਹੀ ਸਾਰੇ ਸਰੀਰ ਵਿਚ ਨਾੜੀਆਂ ਜਾ ਰਹੀਆਂ ਹਨ। ਸਾਰੇ ਸਰੀਰ ਦਾ ਆਂਤਰਿਕ ਕੰਮ ਇਥੋਂ ਹੀ ਹੋ ਰਿਹਾ ਹੈ। ਹਿਰਦਯ ਦੀ ਗਤੀ ਰੁਕਣ ਨਾਲ ਸਾਰੇ ਸਰੀਰ ਦੇ ਕੰਮ ਬੰਦ ਹੋ ਜਾਂਦੇ ਹਨ, ਇਸ ਲਈ ਸਵਪਨ ਅਵਸਥਾ ਵਿਚ ਜੀਵ ਆਤਮਾ ਦਾ ਸਥਾਨ ਹਿਰਦਯ ਕਿਹਾ ਜਾ ਸਕਦਾ ਹੈ। ਜਿਵੇਂ ਕਿ ਉਪਨਿਸ਼ਦ ਵਿਚ ਦਸਿਆ ਗਿਆ ਹੈ –

ਜਦੋਂ ਇਹ ਪੁਰਸ਼ ਜਿਸ ਦਾ ਸੁਭਾਅ ਵਿਗਿਆਨੀ ਹੈ ਗਹਿਰੀ ਨੀਂਦ ਸੁੱਤਾ ਹੁੰਦਾ ਹੈ ਤਾਂ ਇਹ ਇਨ੍ਹਾਂ ਇੰਦ੍ਰੀਆਂ ਦੇ ਵਿਗਿਆਨ ਦੁਆਰਾ ਵਿਗਿਆਨ ਨੂੰ ਲੈ ਕੇ ਜਿਹੜਾ ਹਿਰਦੇ ਦੇ ਅੰਦਰ ਅਕਾਸ਼ ਹੈ ਉਥੇ ਆਰਾਮ ਕਰਦਾ ਹੈ।

ਸਵਪਨ ਅਵਸਥਾ ਵਿਚ ਜੀਵ ਦਾ ਸਥਾਨ ਕੰਠ ਦਸਿਆ ਗਿਆ ਹੈ, ਕਿਉਂਕਿ ਜਾਗ੍ਰਤ ਅਵਸਥਾ ਵਿਚ ਜੋ ਪਦਾਰਥ ਦੇਖੇ, ਸੁਣੇ ਜਾਂ ਭੋਗੇ ਜਾਂਦੇ ਹਨ, ਉਨ੍ਹਾਂ ਦਾ ਸੰਸਕਾਰ ਵਾਲ ਦੇ ਹਜ਼ਾਰਵੇਂ ਭਾਗ ਵਰਗੇ ਬਰੀਕ ਕੰਠ ਵਿਚ ਸਥਿਤ ਇਕ ਹਿਤਾ ਨਾਮ ਦੀ ਨਾੜੀ ਵਿਚ ਰਹਿਣਾ ਦਸਿਆ ਗਿਆ ਹੈ। ਇਸ ਲਈ ਅਨੁਭੂਤ ਪਦਾਰਥ ਅਤੇ ਉਨ੍ਹਾਂ ਦਾ ਗਿਆਨ ਸਵਪਨ ਅਵਸਥਾ ਵਿਚ ਕੰਠ ਵਿਚ ਹੁੰਦਾ ਹੈ।

ਜਾਗ੍ਰਤ ਅਵਸਥਾ ਵਿਚ ਜੀਵ ਆਤਮਾ ਬਾਹਰੀ ਇੰਦ੍ਰੀਆਂ ਦੁਆਰਾ ਬਾਹਰ ਦੇ ਵਿਸ਼ਿਆਂ ਨੂੰ ਦੇਖਦਾ ਹੈ। ਬਾਹਰੀ ਇੰਦ੍ਰੀਆਂ ਵਿਚ ਨੇਤਰ ਪ੍ਰਧਾਨ ਹੈ, ਇਸ ਲਈ ਜਾਗ੍ਰਤ ਵਿਚ ਜੀਵ ਆਤਮਾ ਦੀ ਸਥਿਤੀ ਉਪਨਿਸ਼ਦ ਵਿਚ ਨੇਤਰ ਵਿਚ ਦਸੀ ਗਈ ਹੈ। ਇਹ ਜੋ ਅੱਖ ਵਿਚ ਪੁਰਸ਼ ਦਿਸਦਾ ਹੈ, ਇਹ ਆਤਮਾ ਹੈ। ਸੰਪਰਗਿਆਤ ਸਮਾਧੀ ਵਿਚ ਜੀਵ ਆਤਮਾ ਦਾ ਸਥਾਨ ਆਗਿਆ ਚਕਰ ਕਿਹਾ ਜਾ ਸਕਦਾ ਹੈ, ਕਿਉਂਕਿ ਇਹੀ ਦਿਬਯ ਦ੍ਰਿਸ਼ਟੀ ਦਾ ਸਥਾਨ ਹੈ। ਇਸੀ ਨੂੰ ਦਿਬਯ ਨੇਤਰ ਅਤੇ ਸ਼ਿਵਨੇਤਰ ਭੀ ਕਹਿੰਦੇ ਹਨ।

ਇਸੀ ਪ੍ਰਕਾਰ ਅਸੰਪਰਗਿਆਤ ਸਮਾਧੀ ਵਿਚ ਜੀਵ ਆਤਮਾ ਦਾ ਸਥਆਨ ਬ੍ਰਹਮਰੰਦਰ ਹੈ, ਕਿਉਂਕਿ ਇਸੀ ਸਥਾਨ ਤੇ ਪ੍ਰਾਣ ਅਤੇ ਮਨ ਦੇ ਸਥਿਰ ਹੋ ਜਾਣ ਤੇ ਅਸੰਪਰਗਿਆਤ ਸਮਾਧੀ ਅਰਥਾਤ ਸਰਵ ਵ੍ਰਿਤੀ ਨਿਰੋਧ ਹੁੰਦਾ ਹੈ।

**ਕੁੰਡਲਨੀ ਸ਼ਕਤੀ** – ਪਾਠਕਾਂ ਨੂੰ ਸੁਖਮਣਾ ਨਾੜੀ ਦੀ ਮਹੱਤਤਾ ਉਸ ਦੇ ਭੀਤ ਤਿੰਨ ਸ਼ਕਤੀਸ਼ਾਲੀ ਨਾੜੀਆਂ ਦੇ ਕੇਂਦਰਾਂ ਦੇ ਵਰਣਨ ਕਰ ਦੇਣ ਨਾਲ ਉਸ ਦੀ ਜਾਣ ਪਛਾਣ ਪ੍ਰਗਟ ਹੋ ਗਈ ਹੋਵੇਗੀ। ਵਾਸਤਵ ਵਿਚ ਬ੍ਰਹਿਮੰਡ ਵਿਚ ਜਿੰਨੀਆਂ ਸ਼ਕਤੀਆਂ ਵਰਤਮਾਨ ਹਨ, ਉਨ੍ਹਾਂ ਸਭ ਨੂੰ ਈਸ਼ਵਰ ਨੇ ਸਰੀਰ ਰੂਪੀ ਪਿੰਡ ਦੇ ਇਸ ਭਾਗ ਵਿਚ ਇਕੱਤਰ ਕਰ ਦਿਤਾ ਹੈ।

***ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥***

***ਪੰਨਾ – 695***

ਪਰੰਤੂ ਸੁਖਮਨਾ ਨਾੜੀ ਦਾ ਮੁਖ ਤ੍ਰਿਕੋਣ ਯੋਨੀ ਮੰਡਲ ਦੇ ਮੱਧਯ ਸਥਾਨ ਤੇ ਜਿਥੋਂ ਇਹ ਮੇਰੂਦੰਡ ਦੇ ਭੀਤਰ ਹੁੰਦੀ ਹੋਈ ਉਪਰ ਨੂੰ ਚਲਦੀ ਹੈ, ਸਾਧਾਰਣ ਅਵਸਥਾ ਵਿਚ ਬੰਦ ਰਹਿੰਦਾ ਹੈ। ਇਸੀ ਕਾਰਣ ਇਸਦੀ ਸ਼ਕਤੀ ਅਵਿਕਸਿਤ ਰਹਿੰਦੀ ਹੈ ਅਤੇ ਪ੍ਰਾਣ ਸ਼ਕਤੀ ਕੇਵਲ ਇੜਾ ਅਤੇ ਪਿੰਗਲਾ ਦੁਆਰਾ ਜੋ ਇਸ ਤ੍ਰਿਕੋਣ ਮੰਡਲ ਦੇ ਵਾਮ ਅਤੇ ਦੱਖਣੀ ਭਾਗ ਤੋਂ ਉਪਰ ਵਲ ਨੂੰ ਚੱਕਰਾਂ ਨੂੰ ਛੂੰਹਦੀ ਹੋਇਆ ਚਲਦੀ ਹੈ, ਸਾਰੇ ਸਰੀਰ ਵਿਚ ਨਿਰੰਤਰ ਪ੍ਰਵਾਹਿਤ ਹੁੰਦੀ ਰਹਿੰਦੀ ਹੈ। ਇਸੀ ਤ੍ਰਿਕੋਣ ਯੋਨੀ ਮੰਡਲ ਵਿਚ ਇਕ ਅਤੀ ਸੂਖਸ਼ਮ ਬਿਜਲੀ ਵਰਗੀ ਅਦਭੁੱਤ ਦਿਬਯ-ਸ਼ਕਤੀ ਵਾਲੀ ਨਾੜੀ ਲਿਪਟੀ ਹੋਈ ਹੈ। ਇਸ ਦਾ ਦ੍ਰਿਸ਼ਟਾਂਤ ਇਕ ਐਸੀ ਸਰਪਣੀ ਨਾਲ ਦੇ ਸਕਦੇ ਹਾਂ ਜੋ ਸਾਢੇ ਤਿੰਨ ਲਪੇਟ ਖਾਏ ਹੋਏ ਆਪਣੀ ਪੂੰਛ ਨੂੰ ਮੁੱਖ ਵਿਚ ਦਬਾ ਕੇ ਸੰਖ ਦੇ ਆਕਾਰ ਵਰਗੀ ਹੋ ਕੇ ਸੌਂ ਰਹੀ ਹੈ। ਇਸੀ ਨੂੰ ਕੁੰਡਲਨੀ ਸ਼ਕਤੀ ਕਹਿੰਦੇ ਹਨ। ਇਹ ਨਾੜੀ ਬਿਨਾਂ ਪ੍ਰਯੋਗ ਦੇ ਸੁੱਤੀ ਪਈ ਰਹਿੰਦੀ ਹੈ। ਇਸ ਦਾ ਸਰੀਰ ਸਬੰਧੀ ਕੋਈ ਕੰਮ ਬਾਹਰੀ ਦ੍ਰਿਸ਼ਟੀ ਨਾਲ ਹੁੰਦਾ ਪ੍ਰਤੀਤ ਨਹੀਂ ਦਿੰਦਾ। ਇਸੀ ਕਾਰਣ ਪਾਸ਼ਚਾਤਯ (ਪੱਛਮੀ) ਸਰੀਰ ਸਾਸ਼ਤਰ ਦੇ ਵਿਦਵਾਨ (Physiologist) ਹੁਣ ਤਕ ਇਸ ਦਾ ਕੁਛ ਪਤਾ ਨਹੀਂ ਲਗਾ ਸਕੇ, ਪਰੰਤੂ ਪ੍ਰਾਚੀਨ, ਯੂਨਾਨ, ਰੋਮ ਆਦਿ ਦੇਸ਼ਾਂ ਦੇ ਤੱਤਵੇਤਾ ਇਸ ਗੱਲ ਤੋਂ ਜਾਣੂੰ ਸਨ ਕਿ ਭਾਰਤ ਵਰਸ਼ ਤੋਂ ਸਾਰੀਆਂ ਵਿਦਿਆਵਾਂ ਦਾ ਪ੍ਰਕਾਸ਼ ਫੈਲਿਆ ਸੀ। ਅਫਲਾਤੂ (Plato) ਅਤੇ ਪਾਇਥਾਗੋਰਸ (Pythogorus) ਵਰਗੇ ਆਤਮ ਦਰਸ਼ੀ ਵਿਦਵਾਨਾਂ ਦੇ ਲੇਖਾਂ ਵਿਚ ਇਸ ਦਾ ਇਸ ਪ੍ਰਕਾਰ ਸੰਕੇਤ ਪਾਇਆ ਜਾਂਦਾ ਹੈ ਕਿ ਨਾਭੀ ਦੇ ਕੋਲ ਇਕ ਐਸੀ ਅਦਭੁੱਤ ਸ਼ਕਤੀ ਵਿਦਮਾਨ ਹੈ, ਜੋ ਮਸਤਕ ਦੀ ਪ੍ਰਭੂਤਾ ਅਰਥਾਤ ਬੁੱਧੀ ਦੇ ਪ੍ਰਕਾਸ਼ ਨੂੰ ਉਜਵਲ ਕਰ ਦਿੰਦੀ ਹੈ ਅਤੇ ਜਿਸ ਨਾਲ ਮਨੁੱਖ ਦੇ ਅੰਦਰ ਦਿਬਯ ਸ਼ਕਤੀਆਂ ਪ੍ਰਗਟ ਹੋਣ ਲਗਦੀਆਂ ਹਨ।

ਇਸ ਤਰ੍ਹਾਂ ਯੋਗ ਸਾਧਨਾ ਕਰਕੇ ਪ੍ਰਾਣ ਸ਼ਕਤੀ ਨੂੰ ਮੂਲਧਾਰ ਚੱਕਰ ਤੋਂ ਉਚਾ ਉਠ ਕੇ ਦਸਵੇਂ ਦੁਆਰ ਤਕ ਪਹੁੰਚਿਆ ਜਾਂਦਾ ਹੈ ਅਤੇ ਇਥੇ ਤਿੰਨ ਪ੍ਰਕਾਰ ਦੀਆਂ ਸਮਾਧੀਆਂ ਵਿਸ਼ੇਸ਼ ਹਨ। ਪਹਿਲੀ ਸੰਪਰਗਿਆਤ ਸਮਾਧੀ ਕਹਾਉਂਦੀ ਹੈ। ਇਸ ਵਿਚ ਸ਼ਬਦ ਸਹਿਤ ਸਮਾਧੀ ਹੁੰਦੀ ਹੈ। ਦੂਸਰੀ ਨੂੰ ਅਸੰਪਰਗਿਆਤ ਕਹਿੰਦੇ ਹਨ। ਇਸ ਵਿਚ ਧੇਅ

ਦਾ ਰੂਪ ਹੋ ਕੇ ਸਮਾਧੀ ਲੱਗਿਆ ਕਰਦੀ ਹੈ ਲੇਕਿਨ ਹੌਲੀ-ਹੌਲੀ ਧੇਅ ਵੀ ਅਲੋਪ ਹੋ ਜਾਂਦਾ ਹੈ ਅਤੇ ਆਪ ਹੀ ਧੇਅ ਬਣ ਕੇ ਸਮਾਧਿਤ ਹੁੰਦਾ ਹੈ। ਇਸਨੂੰ ਰਾਜਮੇਘ ਸਮਾਧੀ ਸਹਿਜ ਸਮਾਧ ਆਖਦੇ ਹਨ। ਇਸ ਦਾ ਮਤਲਬ ਇਹ ਹੁੰਦਾ ਹੈ ਕਿ ਜੀਵ ਹੌਲੀ-ਹੌਲੀ ਤਰੱਕੀ ਕਰਦੇ ਕਰਦੇ ਆਪਣੇ ਧੇਅ ਪ੍ਰਭੂ ਵਿਚ ਲੀਨਤਾ ਪ੍ਰਾਪਤ ਕਰ ਲੈਂਦਾ ਹੈ, ਇਹ ਸਾਧਨ ਪਹਿਲੇ ਯੁੱਗਾਂ ਵਿਚ ਬਹੁਤ ਪ੍ਰਚਲਤ ਰਿਹਾ। ਅਸਾਡੇ ਪੂਰਵਜ ਵੀ ਗੁਰੂ ਘਰ ਨਾਲ ਸਬੰਧ ਰੱਖਣ ਵਾਲੇ ਜਿਨ੍ਹਾਂ ਦੇ ਅੰਦਰ ਵਿਸ਼ੇਸ਼ ਸ਼ੌਂਕ ਹੁੰਦਾ ਸੀ ਉਹ ਭੀ ਆਗਿਆ ਚੱਕਰ ਤੋਂ ਧਿਆਨ ਲਾਉਂਦੇ ਧਿਆਤਾ ਧਿਆਨ ਧੇਅ ਦੀ ਤ੍ਰਿਕੁਟੀ ਵਿਚੋਂ ਲੰਘਦੇ ਹੋਏ ਗਿਆਤਾ ਗਿਆਨ ਗੇਅ ਦਾ ਰੂਪ ਹੁੰਦੇ ਹੋਏ ਸਹੰਸਰਾਰ ਦੇ ਸ਼ਕਤੀਆਂ ਦੇ ਮੰਡਲ ਵਿਚੋਂ ਉਚਾ ਉਠ ਕੇ ਪ੍ਰਭੂ ਦਾ ਰੂਪ ਹੀ ਹੋ ਜਾਇਆ ਕਰਦੇ ਸਨ। ਸੋ ਰਾਜ ਯੋਗ ਬਹੁਤ ਸਮੇਂ ਤਕ ਇਕ ਪ੍ਰਸਿੱਧ ਮਾਰਗ ਰਿਹਾ ਜਿਸ ਵਿਚ ਸਮ, ਦਮ, ਆਸਣ, ਪ੍ਰਾਣਾਯਾਮ, ਪ੍ਰਤਿਹਾਰ, ਧਾਰਨਾ, ਧਿਆਨ, ਸਮਾਧੀ ਦੇ ਅੱਠ ਅੰਗ ਪਾਲਨ ਕਰਦਿਆਂ ਆਪਣੀ ਕਲਿਆਣ ਲੋਚਦੇ ਸਨ। ਇਸ ਤੋਂ ਵੀ ਵਿਲੱਖਣ ਇਕ ਹੋਰ ਮਾਰਗ ਹੱਠ ਯੋਗ ਦਾ ਪ੍ਰਚਲਤ ਸੀ, ਬਹੁਤ ਸਾਰੇ ਹੋਰ ਯੋਗ ਵੀ ਪ੍ਰਚਲਤ ਸਨ। ਜਿਨ੍ਹਾਂ ਵਿਚ 'ਲੈਅ' ਯੋਗ ਸੀ ਜਿਸ ਵਿਚ ਮਨ ਦੀਆਂ ਪੰਜੇ ਬਿਰਤੀਆਂ ਨੂੰ ਲੈ ਕੇ ਇਕਾਗਰ ਕਰਨਾ, ਦੂਜਾ ਮੰਤਰ ਯੋਗ ਗੁਰੂ ਤੋਂ ਮੰਤਰ ਲੈ ਕੇ ਆਪਣਾ ਚਿਤ ਜੋੜਨਾ ਜਿਵੇਂ ਕਿ ਮੂਲਮੰਤਰ ਨਾਲ ਆਪਣੀ ਬਿਰਤੀ ਜੋੜਨੀ। ਤੀਸਰਾ ਹਠ ਯੋਗ ਸੀ ਇਸ ਵਿਚ ਪ੍ਰਾਣਾਯਾਮ ਦਾ ਸਾਧਨ ਪ੍ਰਧਾਨ ਸੀ। ਰੇਚਕ, ਪੂਰਕ, ਕੁੰਭਕ ਕਰਦੇ ਹੋਏ ਪ੍ਰਾਣ ਦਸਵੇਂ ਦੁਆਰ ਵਿਚ ਚਾੜ੍ਹੇ ਜਾਂਦੇ ਸਨ। ਚੌਥਾ ਗਿਆਨ ਯੋਗ ਸੀ, ਵੇਦਾਂ, ਸਾਸ਼ਤਰਾਂ ਅਤੇ ਮਹਾਂਪੁਰਸ਼ ਦੇ ਸ਼ੁਭ ਬਚਨਾਂ ਰਾਹੀਂ ਪ੍ਰਾਪਤ ਹੋਏ ਗਿਆਨ ਉਤੇ ਪੂਰਨ ਨਿਸ਼ਚਾ ਰੱਖ ਕੇ ਆਪਣੀ ਬਿਰਤੀ ਨੂੰ ਜੋੜ ਕੇ ਭਾਵ ਰੂਪ ਵਿਚ ਆਪਣੀ ਦ੍ਵੈਤ ਖਤਮ ਕਰਨੀ। ਪੰਜਵਾਂ ਰਾਜ ਯੋਗ ਜੋ ਗ੍ਰਹਿਸਤ ਵਿਚ ਰਹਿ ਕੇ ਵੀ ਕੀਤਾ ਜਾ ਸਕਦਾ ਸੀ ਜਿਸ ਬਾਰੇ ਪਹਿਲਾਂ ਜ਼ਿਕਰ ਕੀਤਾ ਜਾ ਚੁਕਿਆ ਹੈ। ਇਸ ਤਰ੍ਹਾਂ ਪ੍ਰਕਾਸ਼ ਰੂਪ ਪ੍ਰਭੂ ਨੂੰ ਜੋਤੀ ਸਰੂਪ ਜਾਣ ਕੇ ਆਪਣੀ ਬਿਰਤੀ ਲੈਅ ਕਰਨੀ। ਭਗਤ ਯੋਗ ਜੋ ਗ੍ਰਹਿਸਤ ਵਿਚ ਸਹਿਜੇ ਹੀ ਕੀਤਾ ਜਾ ਸਕਦਾ ਹੈ। ਇਸ ਨੂੰ ਗੁਰੂ ਮਹਾਰਾਜ ਜੀ ਨੇ ਸ੍ਰੇਸ਼ਟ ਆਖਿਆ ਹੈ ਕਿਉਂਕਿ ਇਹ ਖਾਂਦੇ ਪੀਂਦੇ, ਪਹਿਨਦੇ, ਬੱਚੇ ਪਾਲਦੇ, ਬਿਜਨਸ ਕਰਦੇ, ਸਾਰੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਕੀਤਾ ਜਾ ਸਕਦਾ ਹੈ। ਇਹ ਭਗਤ ਯੋਗ ਨੌਂ ਪ੍ਰਕਾਰ ਦਾ ਹੁੰਦਾ ਹੈ। ਇਸ ਵਿਚੋਂ ਜੇ ਇਕ ਪ੍ਰਕਾਰ ਦਾ ਵੀ ਪ੍ਰਾਪਤ ਹੋ ਜਾਵੇ ਤਾਂ ਵੀ ਪ੍ਰਭੂ ਦੇ ਦਰ ਤੇ ਪਹੁੰਚਿਆ ਜਾ ਸਕਦਾ ਹੈ। ਸੱਤਵਾਂ ਅਗਰ ਭਤ੍ਰ ਯੋਗ ਕਹਾਉਂਦਾ ਹੈ ਜਿਸ ਵਿਚ ਮੰਤਰ ਕੋਈ ਨਹੀਂ ਹੁੰਦਾ, ਕੇਵਲ ਫੋਕਾ meditation ਬਿਨਾਂ ਮੰਤਰ ਤੋਂ ਹੁੰਦਾ ਹੈ। ਇਹ ਇਕ ਤਰ੍ਹਾਂ ਦਾ ਤ੍ਰਾਟਕ ਹੀ ਹੁੰਦਾ ਹੈ, ਬਿਨਾਂ ਮੰਤਰ ਤੋਂ ਪ੍ਰਾਣਾਯਾਮ ਰਾਹੀਂ ਪ੍ਰਾਣ ਚੜ੍ਹਾਵੇ। ਇਕ ਮਾਨਸਿਕ ਕਸਰਤ ਹੈ। ਅੱਠਵਾਂ ਸਗਰ ਭਰਤ ਯੋਗ ਕਹਾਉਂਦਾ ਹੈ ਜਿਸ ਵਿਚ ਮੰਤਰ ਸਹਿਤ ਪ੍ਰਾਣਾਯਾਮ ਕਿਹਾ ਜਾਂਦਾ ਹੈ। ਜੇ ਆਪਾਂ ਯੋਗਾਂ ਦੀ ਗਿਣਤੀ ਕਰੀਏ ਤਾਂ ਬਹੁਤ ਕਿਸਮ ਦੇ ਯੋਗ ਭਾਰਤ ਵਿਚ ਪ੍ਰਚਲਤ ਸਨ ਅਤੇ ਸਿਆਣਿਆਂ ਨੇ ਬਹੁਤ ਲੰਮੀ ਗਿਣਤੀ ਵੀ ਗਿਣੀ ਹੈ। ਕਈ 64 ਕਿਸਮ ਦੇ ਯੋਗ ਆਖਦੇ ਹਨ। ਕਈ ਮਹਾਂਪੁਰਸ਼ 45 ਕਿਸਮ ਦੇ ਯੋਗ ਆਖਦੇ ਹਨ। ਯੋਗ ਦਾ ਅਰਥ ਜੁੜਨਾ ਹੋਇਆ ਕਰਦਾ ਹੈ। ਚਿਤ ਬਿਰਤੀਆਂ ਨੂੰ ਇਕਾਗਰ ਕਰਕੇ ਧੇਅ ਵਿਚ ਜੋੜਨ ਦਾ ਨਾਮ ਯੋਗ ਹੈ। ਜੇ ਅਸੀਂ ਯੋਗ ਦੀ ਗਿਣਤੀ ਕਰੀਏ ਤਾਂ ਰਾਜ ਯੋਗ, ਹੱਠ ਯੋਗ, ਗਿਆਨ ਯੋਗ, ਕਰਮ ਯੋਗ, ਭਗਤ ਯੋਗ, ਜਪ ਯੋਗ, ਲੈਅ ਯੋਗ, ਮੰਤਰ ਯੋਗ, ਸ਼ਬਦ ਯੋਗ, ਪ੍ਰਾਣ ਯੋਗ, ਹੰਸ ਯੋਗ, ਤੰਤ੍ਰ ਯੋਗ, ਧਿਆਨ ਯੋਗ, ਭ੍ਰਿਗੂ ਯੋਗ, ਸ਼ਿਵ ਯੋਗ, ਪਾਸ਼ਪਤ ਯੋਗ, ਪ੍ਰੇਮ ਯੋਗ, ਅਨਾਸ਼ਕਤ ਯੋਗ, ਬ੍ਰਹਮ ਯੋਗ, ਸਮਾਧ ਯੋਗ, ਨਾਮ ਕੀਰਤਨ ਯੋਗ, ਤਾਰਕ ਯੋਗ, ਪ੍ਰਸ਼ੋਤਮ ਯੋਗ, ਪ੍ਰਕ੍ਰਿਤੀ ਯੋਗ, ਭਾਵ ਯੋਗ, ਅਭਾਵ ਯੋਗ, ਸਪਰਸ਼ ਯੋਗ, ਅਸਪਰਸ਼ ਯੋਗ, ਬੁੱਧੀ ਯੋਗ, ਕ੍ਰਿਆ ਯੋਗ, ਵਿਗਿਆਨ ਯੋਗ, ਗ੍ਰਹਿਸਥ ਯੋਗ, ਪਤਿਬ੍ਰਤ ਯੋਗ, ਸਾਂਖ ਯੋਗ, ਕੁੰਡਲਨੀ ਯੋਗ, ਸੁਸ਼ਿਪਤ ਯੋਗ, ਸੁਪਨ ਯੋਗ, ਚਿੱਤ ਯੋਗ, ਇੱਛਾ ਯੋਗ, ਮਾਨਸ ਯੋਗ, ਗਿਆਨ ਇੰਦ੍ਰੇ ਯੋਗ, ਕਰਮ ਇੰਦ੍ਰੇ ਯੋਗ ਆਦਿ ਬੇਅੰਤ ਕਿਸਮ ਦੇ ਯੋਗ ਵਿਦਵਾਨਾਂ, ਮਹਾਂਪੁਰਸ਼ਾਂ ਦੇ ਦੱਸੇ ਹੋਏ ਪ੍ਰਚਲਤ ਹਨ ਇਨ੍ਹਾਂ ਵਿਚੋਂ ਹਠ ਯੋਗ ਦਾ ਕਾਫੀ ਜ਼ੋਰ ਰਿਹਾ ਹੈ, ਇਹ ਯੋਗ ਆਮ ਕਰਕੇ ਸਿੱਧ ਨਾਥ ਕਰਿਆ ਕਰਦੇ ਸਨ। ਇਸੇ ਤਰ੍ਹਾਂ ਨਾਲ ਬਹੁਤ ਸਾਰੀਆਂ ਜਪ ਕਰਨ ਦੀਆਂ ਵਿਧੀਆਂ ਪ੍ਰਚਲਤ ਸਨ, ਉਹ ਵੱਖੋ-ਵੱਖ ਲਕਸ਼ ਪ੍ਰਾਪਤ ਕਰਨ, ਵੱਖ-ਵੱਖ ਕਿਸਮਾਂ ਨਾਲ ਜਪ ਕੀਤੇ ਜਾਇਆ ਕਰਦੇ ਸਨ।

ਸੰਕਟਮੋਚਨ ਲਈ ਖਾਸ ਕਿਸਮ ਦੇ ਮੰਤਰ ਜਾਂ ਗੁਰੂ ਦੀ ਬਾਣੀ ਵਿਚੋਂ ਸ਼ਬਦ ਲੈ ਕੇ ਖਾਸ ਗਿਣਤੀ ਨਾਲ ਜਪ ਕਰਨਾ। ਸਮੇਂ ਦਾ ਵਿਧਾਨ ਵੱਖਰਾ-ਵੱਖਰਾ ਹੋਇਆ ਕਰਦਾ ਸੀ। ਕੋਈ ਸ਼ਬਦ ਅੰਮ੍ਰਿਤ ਵੇਲੇ ਕੀਤਾ ਜਾਂਦਾ ਸੀ, ਕੋਈ ਪਹਿਰ ਦੇ ਤੜਕੇ ਖਤਮ ਕਰਕੇ ਜਾਪ ਕੀਤਾ ਜਾਂਦਾ ਸੀ, ਕੋਈ ਸ਼ਬਦ ਰਾਤ ਦੇ 12 ਵਜੇ ਤੋਂ ਸ਼ੁਰੂ ਕਰਕੇ ਬ੍ਰਹਮ ਮਹੂਰਤ ਤੋਂ ਪਹਿਲਾਂ ਪਹਿਲਾਂ ਕੀਤਾ ਜਾਂਦਾ ਸੀ। ਕਈ ਪਹਿਲੀ ਰਾਤ ਵਿਚ ਜਪੇ ਜਾਂਦੇ ਸਨ ਉਨ੍ਹਾਂ ਦੀ ਗਿਣਤੀ ਉਨ੍ਹਾਂ ਦੇ ਸਥਾਨ ਵੀ ਅੱਡ-ਅੱਡ ਹੋਇਆ ਕਰਦੇ ਸਨ। ਕੋਈ ਘਰ ਵਿਚ ਜਪਿਆ ਜਾਂਦਾ ਸੀ, ਕੋਈ ਕਿਸੇ ਖੂਹ ਵਗੈਰਾ ਤੇ ਜਾ ਕੇ, ਕੋਈ ਵਗਦੇ ਪਾਣੀ ਦੇ ਕੰਢੇ ਨਹਿਰ, ਨਦੀ ਦੇ ਕੰਢੇ ਤੇ ਜਾ ਕੇ, ਕੋਈ ਮੜ੍ਹੀਆਂ ਮਸਾਣੀਆਂ ਵਿਚ, ਕੋਈ ਉਜਾੜ ਥਾਵਾਂ ਵਿਚ ਵੱਖ-ਵੱਖ ਵਿਧੀਆਂ ਨਾਲ ਜਪੇ ਜਾਂਦੇ ਸਨ। ਕੋਈ ਚੁਰਾਹੇ ਵਿਚ ਬੈਠ ਕੇ, ਕੋਈ ਕਿਸੇ ਖਾਸ ਦਰਖਤ ਥੱਲੇ ਬੈਠ ਕੇ, ਕੋਈ ਪਾਣੀ ਵਿਚ ਖੜ੍ਹੇ ਹੋ ਕੇ, ਕੋਈ ਇਕ ਲੱਤ ਦੇ ਭਾਰ ਖੜ੍ਹੇ ਹੋ ਕੇ, ਕੋਈ ਪੁੱਠੇ ਲਟਕ ਕੇ ਜਪੇ ਜਾਇਆ ਕਰਦੇ ਸਨ। ਇਨ੍ਹਾਂ ਵਿਚੋਂ ਮਸ਼ਹੂਰ ਜਾਪ ਜੋ ਆਪਣੇ ਭਲੇ ਨਾਲ ਸਬੰਧ ਰਖਦੇ ਸਨ ਉਨ੍ਹਾਂ ਵਿਚੋਂ ਸੰਕਟ ਮੋਚਨ, ਸ਼ਤਰੂ ਦਮਨ, ਕਲਿਆਣਕਾਰੀ, ਸਵੈ ਅਧਿਆਇ, ਸ੍ਰਸਤੀ ਵਾਚਨ, ਈਸ਼ਟ ਸਿੱਧੀ, ਕਾਮਯ ਕਲਪ, ਪਾਪ ਦੂਰ ਕਰਨ ਵਾਲੇ ਅੱਗ ਵਰਖਨ ਅਤੇ ਉਪਾਂਸੂ ਹੋਇਆ ਕਰਦਾ ਸੀ ਅਤੇ ਇਨ੍ਹਾਂ ਨੂੰ ਸਿੱਧ ਕਰਨ ਲਈ ਤਿੰਨ ਕਿਸਮ ਦੇ ਤਪ ਰਾਜਸੀ ਤਪ, ਤਾਂਮਸੀ ਤਪ, ਸਾਂਤਕੀ ਤਪ ਕੀਤੇ ਜਾਇਆ ਕਰਦੇ ਸਨ। ਇਨ੍ਹਾਂ ਜਾਪਾਂ ਨੂੰ ਗੁਰਮਤਿ ਬਿਲਕੁਲ ਹੀ ਪ੍ਰਵਾਨ ਨਹੀਂ ਕਰਦੀ ਕਿਉਂਕਿ ਇਹ ਇਕ ਤਰ੍ਹਾਂ ਨਾਲ ਰਿਧੀਆਂ ਸਿਧੀਆਂ ਅਤੇ ਆਪਣੇ ਨਿਜ ਲਈ ਫਲਾਂ ਦੀ ਪ੍ਰਾਪਤੀ ਨਾਲ ਸਬੰਧ ਰਖਦੇ ਸਨ। ਹਠ ਯੋਗ ਅਤੇ ਇਹ ਜਪ ਤਪ ਅਨੇਕ ਕਿਸਮ

ਦੇ ਸਾਧਨ ਆਮ ਤੌਰ ਤੇ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਲਈ ਕੀਤੇ ਜਾਇਆ ਕਰਦੇ ਸਨ। ਸਿਧੀਆਂ ਦੀ ਗਿਣਤੀ 18 ਗਿਣੀ ਜਾਂਦੀ ਹੈ। ਵੈਸੇ ਤਾਂ ਬਹੁਤ ਤਰ੍ਹਾਂ ਦੀਆਂ ਸਿਧੀਆਂ ਹਨ ਪਰ 18 ਮੰਨੀਆਂ ਹੋਈਆਂ ਹਨ।

**1. ਅਣਿਮਾ ਸਿੱਧੀ** – ਪ੍ਰਮਾਣੂ ਦਾ ਰੂਪ ਧਾਰ ਕੇ ਹਰ ਥਾਂ ਵਿਚ ਪ੍ਰਵੇਸ਼ ਕਰ ਲੈਣਾ। ਇਤਿਹਾਸ ਵਿਚ ਬਹੁਤ ਥਾਂ ਜ਼ਿਕਰ ਆਉਂਦਾ ਹੈ ਕਿ ਜਦੋਂ ਸਿੱਧ ਨਾਥ ਗੁਰੂ ਮਹਾਰਾਜ ਜੀ ਨਾਲ ਭੇਂਟ ਕਰਦੇ ਸਨ ਤਾਂ ਅਧਿਆਤਮਕ ਵਿਚਾਰ ਤਾਂ ਬਹੁਤ ਹੀ ਘੱਟ ਕਰਦੇ ਸਨ, ਉਸ ਦੀ ਥਾਂ ਸਿੱਧੀਆਂ ਦੇ ਮੁਕਾਬਲੇ ਬਹੁਤ ਕਰਿਆ ਕਰਦੇ ਸਨ। ਭਾਈ ਗੁਰਦਾਸ ਜੀ ਨੇ ਇਸ ਦੇ ਬਾਰੇ ਅੰਕਿਤ ਕੀਤਾ ਹੈ –

***ਇਹਿ ਸੁਣਿ ਬਚਨ ਜੋਗੀਸਰਾ ਮਾਰਿ ਕਿਲਕ ਬਹੁ ਰੂਇ ਉਠਾਈ।***
***ਖਟਿ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ।***
***ਸਿਧਿ ਬੋਲਨਿ ਸਭਿ ਅਵਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ।***
***ਰੂਪ ਵਟਾਏ ਜੋਗੀਆਂ ਸਿੰਘ ਬਾਘਿ ਬਹੁ ਚਲਿਤ ਦਿਖਾਈ।***
***ਇਕਿ ਪਰਿ ਕਰਿ ਕੈ ਉਡਰਨਿ ਪੰਖੀ ਜਿਵੈ ਰਹੈ ਲੀਲਾਈ।***
***ਇਕਨਾ ਨਾਗ ਹੋਇ ਪਉਣ ਛੋੜਿਆ ਇਕਨਾ ਵਰਖਾ ਅਗਨਿ ਵਸਾਈ।***
***ਤਾਰੇ ਤੋੜੇ ਭੰਗਰਿਨਾਥ ਇਕ ਚੜਿ ਮਿਰਗਾਨੀ ਜਲੁ ਤਰਿ ਜਾਈ।***
***ਸਿਧਾਂ ਅਗਨਿ ਨ ਬੁਝੈ ਬੁਝਾਈ॥***

***ਭਾਈ ਗੁਰਦਾਸ ਜੀ, ਵਾਰ 1/41***

ਸੋ ਸਿੱਧੀਆਂ 18 ਕਿਸਮ ਦੀਆਂ ਪ੍ਰਵਾਨ ਹਨ ਜਿਨ੍ਹਾਂ ਵਿਚ ਅਣਮਾ ਪ੍ਰਮਾਣੂ ਦਾ ਰੂਪ ਧਾਰ ਕੇ ਕਿਸੇ ਦੀ ਨਿਗ੍ਹਾ ਵਿਚ ਨਾ ਆਉਣਾ।

2. ਦੂਸਰੀ **ਮਹਿਮਾ ਸਿੱਧੀ** ਹੋਇਆ ਕਰਦੀ ਹੈ। ਆਪਣੇ ਸਰੀਰ ਨੂੰ ਐਡਾ ਵੱਡਾ ਬਣਾ ਲੈਣਾ ਜਿਸ ਤਰ੍ਹਾਂ ਦੇ ਨਾਲ ਬਲ ਰਾਜੇ ਨੂੰ ਛਲਣ ਆਏ ਭਗਵਾਨ ਨੇ ਢਾਈ ਕਰਮਾਂ ਧਰਤੀ ਮੰਗ ਕੇ ਆਪਣਾ ਤਨ ਐਡਾ ਵੱਡਾ ਬਣਾ ਲਿਆ ਕਿ ਸਾਰੀ ਧਰਤੀ ਦੋ ਕਦਮਾਂ ਵਿਚ ਮਿਣ ਲਈ।

***ਬਲਿ ਰਾਜਾ ਘਰਿ ਆਪਣੈ ਅੰਦਰਿ ਬੈਠਾ ਜਗੁ ਕਰਾਵੈ।***
***ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ।***
***ਰਾਜੇ ਅੰਦਰਿ ਸਦਿਆ ਮੰਗ ਸੁਆਮੀ ਜੋ ਤੁਧ ਭਾਵੈ।***
***ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪਰੋਹਿਤੁ ਕਹਿ ਸਮਝਾਵੈ।***
***ਕਰਉ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ।***
***ਦੁਇ ਕਰਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ।***
***ਬਲਿ ਛਲਿ ਆਪੁ ਛਲਾਇਅਨੁ ਹੋਇ ਦਇਆਲੁ ਮਿਲੈ ਗਲਿ ਲਾਵੈ।***
***ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ।***
***ਹੋਇ ਦਰਵਾਨ ਮਹਾਂ ਸੁਖੁ ਪਾਵੈ॥***

***ਭਾਈ ਗੁਰਦਾਸ ਜੀ, ਵਾਰ 10/3***

3. ਤੀਸਰੀ **ਗਰਿਮਾ ਸਿੱਧੀ** ਹੋਇਆ ਕਰਦੀ ਹੈ ਉਹ ਹੈ ਕਿ ਐਨਾ ਬਲੀ ਹੋ ਜਾਣਾ ਕਿ ਕਿਸੇ ਤੋਂ ਉਸ ਦੇ ਸਰੀਰ ਦਾ ਇਕ ਅੰਗ ਵੀ ਹਿੱਲਾ ਨਾ ਹੋਣਾ ਜਿਵੇਂ ਅੰਗਦ ਨੇ ਲੰਕਾ ਦੇ ਯੁੱਧ ਸਮੇਂ ਆਪਣਾ ਪੈਰ ਰੱਖ ਦਿਤਾ ਪਰ ਕਿਸੇ ਤੋਂ ਵੀ ਪੈਰ ਨਾ ਚੁਕ ਹੋਇਆ।

4. **ਲਘਿਮਾ ਸਿੱਧੀ** ਹੈ ਭਾਰੀ ਦੇਹ ਤੋਂ ਹਲਕੀ ਫੁਲਕੀ ਦੇਹ ਬਣਾ ਲੈਣੀ।

5. **ਪ੍ਰਾਪ੍ਤਿ ਸਿੱਧੀ** ਅਨੁਸਾਰ ਜਿਸ ਚੀਜ਼ ਦੀ ਇਛਿਆ ਧਾਰਨ ਕਰੋ ਓਹੀ ਪ੍ਰਾਪਤ ਹੋ ਜਾਂਦੀ ਹੈ।

6. **ਪ੍ਰਾਕਾਮਜ ਸਿੱਧੀ**–ਸਾਰਿਆਂ ਦੇ ਮਨ ਦੀ ਜਾਣ ਲੈਣੀ।

7. **ਈਸ਼ਿਤਾ ਸਿੱਧੀ** – ਸਭ ਨੂੰ ਪ੍ਰੇਰਨਾ ਕਰਕੇ ਆਪਣੀ ਮਨ ਇੱਛਤ ਚੀਜ਼ ਹਾਸਲ ਕਰ ਲੈਣੀ।

8. **ਵਸ਼ਿਤਾ** ਹੈ ਸਭ ਨੂੰ ਆਪਣੀ ਆਗਿਆ ਵਿਚ ਕਰ ਲੈਣਾ। ਪੂਰੀ ਤਰ੍ਹਾਂ ਕਾਬੂ ਕਰ ਲੈਣਾ।

9. **ਅਨੂਰਮਿ** ਇਸ ਵਿਚ ਭੁੱਖ ਪਿਆਸ ਆਦਿ ਸਾਰੀਆਂ ਵਾਸਨਾਵਾਂ ਨੂੰ ਕਾਬੂ ਕਰ ਲੈਣਾ ਅਤੇ ਮਹੀਨਿਆ ਬੱਧੀ ਨਾ ਕੁਝ ਖਾਣਾ, ਨਾ ਪੀਣਾ, ਗੁਫਾਵਾਂ ਵਿਚ ਬੈਠ ਜਾਣਾ, ਭੁੱਖ ਤ੍ਰੇਹ ਨੂੰ ਕਾਬੂ ਕਰ ਲੈਣਾ।

10. **ਦੂਰ ਸਰਵਣ** – ਦੂਰ ਬੈਠਿਆਂ ਹੀ ਜਿਸ ਦੀ ਵੀ ਚਾਹੋ ਸਾਰੀ ਗੱਲ ਸੁਣ ਲੈਣੀ।

11. **ਦੂਰ ਦਰਸ਼ਨ** – ਦੂਰ ਬੈਠਿਆਂ ਹੀ ਆਪਣੇ ਨੇਤਰਾਂ ਨਾਲ ਦੇਖ ਲੈਣਾ। ਜੇ ਕੋਈ ਆਪਣੇ ਵਲ ਚਲਿਆ ਆਉਂਦਾ ਹੈ ਉਸ ਨੂੰ ਦੂਰ ਆਉਂਦੇ ਨੂੰ ਦੇਖ ਕੇ ਪਹਿਲਾਂ ਹੀ ਸਾਰਾ ਪ੍ਰਬੰਧ ਕਰ ਲੈਣਾ। ਦੂਰ ਦੇ ਨਜ਼ਾਰੇ ਆਪਣੀਆਂ ਅੱਖਾਂ ਨਾਲ ਵੇਖਣੇ।

ਇਸ ਦੇ ਬਾਰੇ ਇਕ ਕਥਾ ਹੈ ਕਿ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਇਕ ਦਿਨ ਲਾਂਗਰੀ ਸਿੰਘ ਨੂੰ ਕਹਿਣ ਲੱਗੇ ਕਿ ਅੱਜ ਇਕ ਹਜ਼ਾਰ ਪ੍ਰਾਣੀ ਦਾ ਲੰਗਰ ਤਿਆਰ ਕਰਨਾ ਹੈ। ਕੜਾਹ ਪ੍ਰਸ਼ਾਦ ਬਣਾਉਣਾ ਹੈ। ਉਸ ਵੇਲੇ ਲਾਂਗਰੀ ਸਿੰਘ ਨੇ ਅਰਜ਼ ਕੀਤੀ ਕਿ ਮਹਾਰਾਜ! ਲੰਗਰ ਵਿਚ ਘੀ ਜਦੋਂ ਨਵਾਂ ਆਵੇਗਾ ਉਸ ਵੇਲੇ ਹੀ ਪ੍ਰਸ਼ਾਦ ਬਣ ਸਕਦਾ ਹੈ ਤਾਂ ਬਾਬਾ ਜੀ ਕਹਿਣ ਲੱਗੇ ਕਿ ਤੁਸੀਂ ਨਾਲ ਵਗਦੀ ਕਲਪਾਣੀ ਨਦੀ ਵਿਚੋਂ ਤਿੰਨ ਪੀਪੇ ਉਧਾਰੇ ਲੈ ਆਓ, ਜਦੋਂ ਆਪਣਾ ਘੀ ਆ ਜਾਵੇਗਾ ਫੇਰ ਵਾਪਸ ਕਰ ਦੇਣੇ। ਸੋ ਲਾਂਗਰੀਆਂ ਨੇ ਉਸੇ ਤਰ੍ਹਾਂ ਵੱਡੇ ਕੜਾਹਿਆਂ ਵਿਚ ਲੰਗਰ ਤਿਆਰ ਕਰਨਾ ਸ਼ੁਰੂ ਕਰ ਦਿਤਾ ਅਤੇ ਨਦੀ ਵਿਚੋਂ ਤਿੰਨ ਪੀਪੇ ਘੀ (ਪਾਣੀ) ਦੇ ਲਿਆ ਕੇ ਪ੍ਰਸ਼ਾਦ ਤਿਆਰ ਕਰ ਲਿਆ। ਦੁਪਹਿਰ ਹੋਣ ਤੇ ਇਕ ਪੂਰੀ ਫੌਜ ਬਾਬਾ ਜੀ ਦੇ ਦਰਸ਼ਨਾਂ ਨੂੰ ਆ ਗਈ। ਲੰਗਰ ਪਹਿਲਾਂ ਹੀ ਤਿਆਰ ਸੀ। ਸੋ ਲੰਗਰ ਸਭ ਨੂੰ ਵਰਤਾ ਦਿਤਾ ਗਿਆ। ਜਦੋਂ ਲੰਗਰ ਵਰਤ ਗਿਆ ਇਕ ਪ੍ਰੇਮੀ ਤਿੰਨ ਪੀਪੇ ਘੀ ਦੇ ਲੈ ਕੇ ਆਇਆ ਅਤੇ ਉਸ ਨੇ ਬਾਬਾ ਜੀ ਨੂੰ ਆ ਕੇ ਬੇਨਤੀ ਕੀਤੀ ਕਿ ਬਾਬਾ ਜੀ ਨਦੀ ਬਹੁਤ ਚੜ੍ਹ ਗਈ ਸੀ ਇਸ ਕਰਕੇ ਖਿਮਾ ਕਰਨਾ ਮੈਂ ਸਮੇਂ ਸਿਰ ਨਾ ਆ ਸਕਿਆ। ਬਾਬਾ ਜੀ ਨੇ ਲੰਗਰ ਦੇ ਸ੍ਰੀ ਮਾਨ ਜੀ ਨੂੰ ਕਿਹਾ ਕਿ ਤੁਸੀਂ ਇਹ ਤਿੰਨ ਪੀਪੇ ਨਦੀ ਤੋਂ ਉਧਾਰੇ ਲਏ ਸੀ, ਜਾਓ ਵਾਪਸ ਕਰ ਆਓ।

ਇਕ ਵਾਰੀ ਇਸੇ ਤਰ੍ਹਾਂ ਮੇਰੇ ਨਾਲ ਵੀ ਹੋਇਆ ਮੈਂ ਚੰਡੀਗੜ੍ਹ ਤੋਂ ਸੰਤ ਮਹਾਰਾਜ ਜੀ ਦੇ ਦਰਸ਼ਨ ਕਰਨ ਦਾ ਫੁਰਨਾ ਬਣਾਇਆ ਅਤੇ ਸਵੇਰੇ ਹੀ 11 ਸੈਕਟਰ ਤੋਂ 17 ਸੈਕਟਰ ਬੱਸ ਸਟੈਂਡ ਤੇ ਮੈਂ ਪਹੁੰਚ ਗਿਆ। ਉਥੇ ਜਲੰਧਰ, ਲੁਧਿਆਣੇ ਜਾਣ ਵਾਲੀਆਂ ਬੱਸਾਂ ਦੀਆਂ ਬਹੁਤ ਵੱਡੀਆਂ

ਲਾਇਨਾਂ ਲੱਗੀਆਂ ਹੋਈਆਂ ਸਨ। ਕੁਝ ਬੱਸਾਂ ਬੰਦ ਹੋਣ ਨਾਲ ਟਰੈਫਿਕ ਬਹੁਤ ਇਕੱਠਾ ਹੋਇਆ ਸੀ। ਮੈਨੂੰ ਲਾਈਨ ਵਿਚ ਖੜ੍ਹੇ ਨੂੰ ਸਾਢੇ ਨੌਂ ਵਜ ਗਏ, ਮੈਂ ਇਹ ਸੋਚ ਕੇ ਕਿ ਮੈਂ ਹੁਣ ਸੰਤ ਮਹਾਰਾਜ ਜੀ ਨੂੰ ਮਿਲ ਨਹੀਂ ਸਕਣਾ, ਮੈਂ ਆਪਣੇ ਘਰ ਵਲ ਨੂੰ ਵਾਪਸ ਤੁਰ ਪਿਆ। ਰਸਤੇ ਵਿਚ ਸੋਹਣਾ ਜਿਹਾ ਥਾਂ ਦੇਖ ਕੇ ਜੋ ਉਸ ਸਮੇਂ ਉਜਾੜ ਹੀ ਹੁੰਦਾ ਸੀ। ਉਥੇ ਇਕ ਡੂੰਘੇ ਨਾਲੇ ਦੇ ਕੰਢੇ ਇਕ ਸੰਘਣੇ ਦਰਖਤ ਥੱਲੇ ਬੈਠ ਗਿਆ। ਡੇਢ ਘੰਟੇ ਪਿਛੋਂ ਘਰ ਨੂੰ ਚੱਲਿਆ, ਜਦੋਂ ਮੈਂ ਅੰਦਰ ਵੜਨ ਲੱਗਿਆ ਉਸੇ ਸਮੇਂ ਰਾੜਾ ਸਾਹਿਬ ਤੋਂ ਜੀਪ ਆ ਗਈ ਜਿਸ ਨੂੰ ਬਹਾਦਰ ਸਿੰਘ ਚਲਾਇਆ ਕਰਦਾ ਸੀ। ਬਾਬੂ ਰਲਾ ਸਿੰਘ ਜੀ ਉਸ ਵਿਚੋਂ ਉਤਰੇ ਅਤੇ ਮੈਨੂੰ ਅਵਾਜ਼ ਦੇ ਕੇ ਕਹਿਣ ਲੱਗੇ ਕਿ ਹੁਣ ਤੁਸੀਂ ਅੰਦਰ ਨਾ ਜਾਵੋ, ਸੰਤ ਮਹਾਰਾਜ ਜੀ ਨੇ ਤੁਹਾਨੂੰ ਬੁਲਾਇਆ ਹੈ, ਇੰਨੇ ਨੂੰ ਦੋਨੋਂ ਪ੍ਰੇਮੀ ਅੰਦਰ ਆ ਗਏ, ਜਲ ਪਾਣੀ ਉਪਰੰਤ ਉਨ੍ਹਾਂ ਨੇ ਸਾਰੀ ਗੱਲ ਦਸੀ ਕਿ ਰਾਤ ਸੰਤ ਮਹਾਰਾਜ ਜੀ ਨੇ ਸਾਨੂੰ ਹੁਕਮ ਕੀਤਾ ਸੀ ਕਿ ਸਵੇਰੇ ਹੀ ਮੈਨੂੰ ਲੈ ਆਓ ਪਰ ਫੇਰ ਅਚਾਨਕ ਹੀ ਉਨ੍ਹਾਂ ਨੇ ਕਿਹਾ ਕਿ ਇੰਤਜ਼ਾਰ ਕਰੋ, ਫੇਰ ਸਾਢੇ ਨੌਂ ਵਜੇ ਦਿਨੇ ਹੁਕਮ ਦਿਤਾ ਕਿ ਜਾਓ ਹੁਣ ਲੈ ਕੇ ਆਓ। ਮੈਂ ਸਾਰੀ ਗੱਲ ਸਮਝ ਲਈ ਸੀ ਕਿ ਮੈਨੂੰ ਬੱਸ ਸਟੈਂਡ ਤੇ ਜਾਂਦੇ ਨੂੰ ਸੰਤ ਮਹਾਰਾਜ ਜੀ ਨੇ ਦੇਖ ਲਿਆ ਸੀ ਅਤੇ ਜੀਪ ਨੂੰ ਰੋਕ ਦਿਤਾ ਸੀ। ਪਰ ਜਦੋਂ ਬੱਸ ਸਟੈਂਡ ਤੋਂ ਤੁਰਿਆ ਤਾਂ ਉਸ ਵੇਲੇ ਉਨ੍ਹਾਂ ਨੇ ਬਾਬੂ ਰਲਾ ਸਿੰਘ ਜੀ ਨੂੰ ਭੇਜ ਦਿਤਾ। ਇਸ ਤਰ੍ਹਾਂ ਦੀਆਂ ਬਹੁਤ ਮਹਾਂਪੁਰਸ਼ਾਂ ਦੀਆਂ ਆਮ ਹੀ ਕਥਾਵਾਂ ਹੋਇਆ ਕਰਦੀਆਂ ਹਨ। ਦੂਰ ਤੋਂ ਹੋਣ ਵਾਲੀਆਂ ਗੱਲਾਂ ਪਹਿਲਾਂ ਹੀ ਜਾਣ ਜਾਂਦੇ ਸਨ। ਇਹ ਗੁਰਸਿੱਖਾਂ ਵਿਚ ਆਮ ਹੀ ਹੋਇਆ ਕਰਦਾ ਸੀ ਕਿਉਂਕਿ ਬੰਦਗੀ ਕਰਦੇ ਸਨ, ਬੋਲ ਬਾਣੀ ਦੇ ਪੱਕੇ ਸਨ, ਅੰਮ੍ਰਿਤ ਵੇਲੇ ਜਾਗਦੇ ਸਨ ਅਤੇ ਨਾਮ ਬਾਣੀ ਦਾ ਜਾਪ ਕਰਦੇ ਸਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਰਿਧੀਆਂ ਸਿਧੀਆਂ ਬੰਦਗੀ ਕਰਨ ਵਾਲਿਆਂ ਦੇ ਪਿਛੇ ਲੱਗੀਆਂ ਫਿਰਦੀਆਂ ਹਨ ਓਥੇ ਸਹਿਜ ਵਿਚ ਹੀ ਦਾਸੀਆਂ ਬਣ ਕੇ ਸੇਵਾ ਕਰਦੀਆਂ ਹਨ।

12. **ਮਨੋਵੇਗ ਸਿੱਧੀ** ਰਾਹੀਂ ਮਨ ਦੇ ਫੁਰਨੇ ਨਾਲ ਹੀ ਜਿਥੇ ਵੀ ਜਾਣਾ ਹੋਵੇ ਉਸ ਥਾਂ ਪਹੁੰਚ ਜਾਇਆ ਕਰਦੇ ਹਨ। ਉਸ ਦੇ ਬਾਰੇ ਗੁਰਸਿੱਖ ਇਤਿਹਾਸਾਂ ਅੰਦਰ ਆਮ ਹੀ ਸਾਧਾਰਣ ਰੂਪ ਵਿਚ ਜ਼ਿਕਰ ਆਉਂਦਾ ਹੈ ਕਿ ਜਿਥੇ ਜੀਅ ਚਾਹੇ ਬੰਦਗੀ ਕਰਨ ਵਾਲੇ ਉਥੇ ਪਹੁੰਚ ਜਾਇਆ ਕਰਦੇ ਸਨ। ਜਿਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਵੇਲੇ ਮੂਲਾ ਦੂਰ ਤੋਂ ਹੀ ਵਾਹਿਗੁਰੂ ਕਹਿੰਦੇ ਸਾਰ ਆਪਣੇ ਘਰ ਸਿਆਲਕੋਟ ਪਹੁੰਚ ਗਿਆ।

13. **ਕਾਮ ਰੂਪ** ਸਿੱਧੀ ਵਿਚ ਜੋ ਵੀ ਸਰੂਪ ਧਾਰਨ ਕਰਨਾ ਚਾਹੁੰਦਾ ਹੈ ਓਹੀ ਧਾਰਨ ਕੀਤਾ ਜਾ ਸਕਦਾ ਹੈ। ਚਾਹੇ ਸ਼ੇਰ ਦਾ ਸਰੂਪ ਧਾਰਨ ਕਰ ਲਵੇ, ਚਾਹੇ ਸੱਪ ਦਾ, ਚਾਹੇ ਬਹੁਤ ਵੱਡੇ ਜਾਨਵਰ ਦਾ, ਜਿਹੋ ਜਿਹਾ ਜੀਅ ਚਾਹੇ ਓਹੋ ਜਿਹਾ ਰੂਪ ਧਾਰਨ ਕਰ ਸਕਦਾ ਹੈ। ਇਸ ਸਬੰਧ ਵਿਚ ਅਨੇਕ ਸਾਖੀਆਂ ਹਨ।

ਜਿਵੇਂ ਕਿ ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਵੇਲੇ ਵਰਤਿਆ। ਗੁਰੂ ਛੇਵੇਂ ਪਾਤਸ਼ਾਹ ਨੂੰ ਜਹਾਂਗੀਰ ਨੇ ਗਵਾਲੀਅਰ ਦੇ ਕਿਲੇ ਵਿਚ ਵਲ ਛਲ ਕਰਕੇ ਭੇਜ ਦਿਤਾ। ਜਦੋਂ ਸਮਾਂ ਕਾਫੀ ਲੰਘ ਗਿਆ ਅਤੇ ਆਪ ਬਾਹਰ ਨਾ ਆਏ ਤਾਂ ਉਸ ਸਮੇਂ ਬਾਬਾ ਬੁੱਢਾ ਜੀ ਦੀ ਰਜ਼ਾ ਦੇ ਨਾਲ ਦੋ ਗੁਰਸਿੱਖਾਂ ਨੇ ਸ਼ੇਰ ਦਾ ਰੂਪ ਧਾਰਨ ਕਰਕੇ ਰਾਤ ਸਮੇਂ ਜਹਾਂਗੀਰ ਨੂੰ ਮਨੁੱਖ ਬੋਲੀ ਵਿਚ ਕਿਹਾ ਕਿ ਤੂੰ ਗੁਰੂ ਮਹਾਰਾਜ ਜੀ ਨੂੰ ਕਿਲੇ ਤੋਂ ਬਾਹਰ ਲਿਆ ਨਹੀਂ ਅਸੀਂ ਤੇਰਾ ਨੁਕਸਾਨ ਕਰ ਦੇਵਾਂਗੇ। ਇਸ ਤਰ੍ਹਾਂ ਨਾਲ ਹੋਰ ਵੀ ਬਹੁਤ ਸਾਰਿਆਂ ਗੁਰਸਿੱਖਾਂ ਦੀਆਂ ਸਾਖੀਆਂ ਆਉਂਦੀਆਂ ਹਨ ਜਿਸ ਅਨੁਸਾਰ ਜਿਹੋ ਜਿਹਾ ਸਰੂਪ ਧਾਰਨ ਕਰਨਾ ਚਾਹੋ ਧਾਰਨ ਕਰ ਸਕਦਾ ਹੈ।

14. **ਪਰਕਾਇ ਪ੍ਰਵੇਸ਼** ਉਹ ਸਿੱਧੀ ਹੁੰਦੀ ਹੈ ਜਿਸ ਰਾਹੀਂ ਜਿਸ ਦੇਹ ਵਿਚ ਕੋਈ ਪ੍ਰਵੇਸ਼ ਕਰਨਾ ਚਾਹੇ ਉਸ ਦੇਹ ਵਿਚ ਜਿਵੇਂ ਭੂਤ ਪ੍ਰੇਤ ਪ੍ਰਵੇਸ਼ ਕਰਦੇ ਹਨ ਉਸ ਤਰ੍ਹਾਂ ਪ੍ਰਵੇਸ਼ ਕੀਤਾ ਜਾ ਸਕਦਾ ਹੈ। ਜਿਵੇਂ ਕਿ ਮਛੰਦਰ ਨਾਥ ਜੀ ਨੇ ਲੰਕਾ ਦੇ ਰਾਜੇ ਅਮਰੂ ਦੇ ਸਰੀਰ ਛੱਡਣ ਉਪਰੰਤ ਆਪਣਾ ਸਰੀਰ ਇਕ ਗੁਫਾ ਵਿਚ ਰੱਖ ਕੇ ਪਹਿਲਾਂ ਬੰਦ ਕਰ ਦਿਤਾ ਅਤੇ ਆਪ ਰਾਜੇ ਦੇ ਮ੍ਰਿਤਕ ਸਰੀਰ ਵਿਚ ਪ੍ਰਵੇਸ਼ ਕਰਕੇ 14 ਸਾਲ ਉਸ ਦੇ ਸਰੀਰ ਵਿਚ ਰਿਹਾ। ਗੋਰਖ ਨੇ ਆ ਕੇ ਉਸ ਨੂੰ ਉਸ ਦੇਹ ਵਿਚੋਂ ਬਾਹਰ ਕੱਢਿਆ।

15. **ਸ੍ਵਛੰ ਮ੍ਰਿਤਯੂ** ਸਿੱਧੀ ਰਾਹੀਂ ਆਪਣੀ ਇੱਛਾ ਨਾਲ ਜਦੋਂ ਜੀਅ ਚਾਹੇ, ਜਿਸ ਤਰੀਕੇ ਨਾਲ ਚਾਹੇ ਸਰੀਰ ਛੱਡ ਦਿਤਾ ਜਾਂਦਾ ਹੈ ਜਿਸ ਬਾਰੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

***ਗੁਰਮੁਖਿ ਆਵੈ ਜਾਇ ਨਿਸੰਗ॥*** ***ਪੰਨਾ – 932***

ਜਿਸ ਤਰ੍ਹਾਂ ਕਿ ਜਦੋਂ ਗੁਰੂ ਮਹਾਰਾਜ ਜੀ ਨੰਦੇੜ ਸਾਹਿਬ ਗਏ ਹੋਏ ਸਨ ਇਕ ਦਿਨ ਜਦੋਂ ਆਪ ਪ੍ਰਸ਼ਾਦਾ ਛਕ ਕੇ ਬਿਰਾਜੇ ਉਸ ਵੇਲੇ ਮਾਰੂ ਰਾਗ ਦੇ ਕੁਝ ਸ਼ਬਦਾਂ ਦੀ ਅਵਾਜ਼ ਗੁਰੂ ਮਹਾਰਾਜ ਜੀ ਨੇ ਸੁਣੀ। ਸੇਵਾਦਾਰ ਤੋਂ ਪੁਛਿਆ ਕਿ ਇਹ ਸ਼ਬਦ ਇਸ ਮੌਕੇ ਤੇ ਕਿਉਂ ਪੜ੍ਹੇ ਜਾ ਰਹੇ ਹਨ। ਉਸ ਵੇਲੇ ਉਸ ਨੇ ਦਸਿਆ ਕਿ ਮਹਾਰਾਜ! ਭਾਈ ਦਇਆ ਸਿੰਘ ਜੀ ਚੜ੍ਹਾਈ ਕਰ ਗਏ ਹਨ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਦਇਆ ਸਿੰਘ ਜੀ ਸਾਨੂੰ ਪੁਛ ਕੇ ਤਾਂ ਗਏ ਨਹੀਂ। ਉਨ੍ਹਾਂ ਨੂੰ ਕਹੋ ਸਾਨੂੰ ਮਿਲ ਕੇ ਜਾਣ। ਉਸ ਵੇਲੇ ਗੁਰਸਿੱਖ ਨੇ ਭਾਈ ਦਇਆ ਸਿੰਘ ਜੀ ਦੇ ਚਰਨਾਂ ਵਲ ਖੜ੍ਹੇ ਹੋ ਕੇ ਬੇਨਤੀ ਕੀਤੀ ਕਿ ਤੁਹਾਨੂੰ ਮਹਾਰਾਜ ਜੀ ਨੇ ਯਾਦ ਕੀਤਾ ਹੈ। ਉਸੇ ਵੇਲੇ ਭਾਈ ਦਇਆ ਸਿੰਘ ਜੀ ਆਪਣੇ ਕੁਸ਼ਾ ਦੇ ਆਸਣ ਤੋਂ ਉਠ ਕੇ ਨਾਲ ਤੁਰ ਪਏ ਅਤੇ ਗੁਰੂ ਮਹਾਰਾਜ ਜੀ ਨੂੰ ਨਮਸ਼ਕਾਰ ਕੀਤੀ ਅਤੇ ਬਹੁਤ ਹੀ ਬੈਰਾਗ ਕੀਤਾ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਤੁਸੀਂ ਸਾਨੂੰ ਮਿਲ ਕੇ ਨਹੀਂ ਗਏ? ਆਪ ਨੇ ਕਿਹਾ ਕਿ ਮਹਾਰਾਜ ਜੀ! ਇਧਰ ਵੀ ਆਪ ਦਾ ਹੁਕਮ ਸੀ, ਉਧਰ ਵੀ ਆਪ ਦਾ ਹੁਕਮ ਸੀ। ਦੋਹੀਂ ਪਾਸੀਂ ਆਪ ਹੀ ਹੋ। ਇਸ ਕਰਕੇ ਆਪ ਦਾ ਹੁਕਮ ਹੀ ਅਜਿਹਾ ਸੀ ਕਿ ਹੁਣੇ ਚਲੋ। ਗੁਰੂ ਮਹਾਰਾਜ ਜੀ ਨੇ ਪੁਛਿਆ ਕਿ ਕਿਥੋਂ ਮੁੜ ਕੇ ਆਏ ਹੋ? ਤਾਂ ਭਾਈ ਦਇਆ ਸਿੰਘ ਜੀ ਨੇ ਦਸਿਆ ਕਿ ਧਰਮ ਖੰਡ, ਸਰਮਖੰਡ, ਗਿਆਨਖੰਡ, ਕਰਮਖੰਡ 'ਚੋਂ ਲੰਘ ਕੇ ਜਦੋਂ ਸਚਖੰਡ ਵਿਚ ਪ੍ਰਵੇਸ਼ ਕਰਨ ਲੱਗਿਆ ਤਾਂ ਉਸ ਵੇਲੇ ਆਪ ਦਾ ਹੁਕਮ ਸੇਵਾਦਾਰ ਨੇ ਸੁਣਾਇਆ। ਸੋ ਆਪ ਦੇ ਚਰਨਾਂ ਵਿਚ ਹਾਜ਼ਰ ਹੋਇਆ ਹਾਂ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਸਾਡਾ ਸੰਦੇਸ਼ਾ ਲੈ ਜਾਓ, ਜਿਸ ਵਿਚ ਇਸ ਤਰ੍ਹਾਂ ਹੈ ਕਿ ਜੋ ਸੰਦੇਸ਼ਾ

ਦਿਤਾ ਗਿਆ ਉਹ ਮਾਛੀਵਾੜੇ ਵਿਚ ਸ਼ਹੀਦ ਰੂਹਾਂ ਰਾਹੀਂ ਵੀ ਦਿਤਾ ਸੀ –

*ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ॥*
*ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ,*
*ਨਾਗ ਨਿਵਾਸਾਂ ਦੇ ਰਹਣਾ॥*
*ਸੂਲ ਸੁਰਾਹੀ ਖੰਜਰ ਪਿਆਲਾ,*
*ਬਿੰਗ ਕਸਾਈਆਂ ਦਾ ਸਹਣਾ॥*
*ਯਾਰੜੇ ਦਾ ਸਾਨੂੰ ਸਥਰ ਚੰਗਾ,*
*ਭਠ ਖੇੜਿਆਂ ਦਾ ਰਹਣਾ॥ ਪਾਤਸ਼ਾਹੀ ੧੦*

ਭਾਈ ਦਇਆ ਸਿੰਘ ਜੀ ਆਪਣੇ ਆਸਣ ਤੇ ਵਾਪਸ ਜਾ ਕੇ ਲੰਮੇ ਪੈ ਗਏ ਅਤੇ ਸਰੀਰ ਛੱਡ ਕੇ ਸਚਖੰਡ ਨੂੰ ਪਿਆਨੇ ਕਰ ਗਏ। ਗੁਰੂ ਦਸ਼ਮੇਸ਼ ਪਿਤਾ ਜੀ ਵੀ 20 ਦਿਨਾਂ ਪਿਛੋਂ ਆਪਣਾ ਬਚਿਤਰ ਨਾਟਕ ਸਮਾਪਤ ਕਰਕੇ ਆਪਣੇ ਨਿਰਗੁਣ ਸਰੂਪ ਵਿਚ ਪ੍ਰਵੇਸ਼ ਕਰ ਗਏ।

ਇਸੇ ਤਰ੍ਹਾਂ ਨਾਲ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਜਦੋਂ ਆਪ ਨੇ ਸਰੀਰ ਛੱਡਣ ਲਈ ਸੰਗਤਾਂ ਨੂੰ ਬੁਲਾ ਲਿਆ। ਸੰਗਤਾਂ ਵਿਚ ਬਹੁਤ ਬਿਰਹੋਂ ਦੇਖ ਕੇ ਆਪ ਨੂੰ ਭਾਈ ਲਾਲ ਸਿੰਘ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ! ਆਉਣਾ ਜਾਣਾ ਤਾਂ ਆਪ ਦੇ ਹੱਥ ਵਿਚ ਹੈ, ਕਾਲ ਦੀ ਕੋਈ ਪੇਸ਼ ਨਹੀਂ ਜਾਇਆ ਕਰਦੀ ਇਸ ਕਰਕੇ ਆਪ ਸਰੀਰ ਨਾ ਛੱਡੋ। ਤਾਂ ਬਾਬਾ ਜੀ ਨੇ ਕਿਹਾ ਕਿ ਅਸੀਂ ਤਾਂ ਗੁਰੂ ਘਰ ਦੀ ਜੋ ਮਰਿਆਦਾ ਹੈ ਉਸ ਦਾ ਪਾਲਣ ਕਰਦੇ ਹਾਂ। ਇਕ ਵਿਉਂਤ ਹੈ ਕਿ ਤੁਸੀਂ ਸਾਡੇ ਥਾਂ ਚਲੇ ਜਾਣਾ। ਅਸੀਂ ਤੁਹਾਡੇ ਥਾਂ ਦੋ ਸਾਲ, ਦੋ ਮਹੀਨੇ, 2 ਦਿਨ ਜੋ ਬਕਾਇਆ ਹਨ ਉਦੋਂ ਚਲੇ ਜਾਵਾਂਗੇ। ਸੋ ਇਸੇ ਤਰ੍ਹਾਂ ਹੋਇਆ। ਭਾਈ ਲਾਲ ਸਿੰਘ ਜੀ ਸਰੀਰ ਛੱਡ ਗਏ ਅਤੇ ਬਾਬਾ ਜੀ ਨੇ ਦੋ ਸਾਲ ਦੋ ਮਹੀਨੇ ਦੋ ਦਿਨ ਬਾਦ ਸੈਦੂ ਜਾ ਕੇ ਆਪਣਾ ਪੰਜ ਭੂਤਕ ਚੋਲਾ ਛੱਡਿਆ। ਇਸ ਤਰ੍ਹਾਂ ਨਾਲ ਅਨੇਕਾਂ ਸਾਖੀਆਂ ਹਨ।

ਭਾਈ ਜੀਵਨ ਜੀ ਗੁਰੂ ਸਤਵੇਂ ਪਾਤਸ਼ਾਹ ਵੇਲੇ ਸਿੱਖ ਸਨ। ਇਕ ਵਾਰੀ ਬ੍ਰਾਹਮਣ ਦਾ ਲੜਕਾ ਚਲਾਣਾ ਕਰ ਗਿਆ। ਉਹ ਬਾਰ-ਬਾਰ ਬੇਨਤੀਆਂ ਕਰਨ ਲੱਗਿਆ ਕਿ ਇਸ ਨੂੰ ਜਿਉਂਦਾ ਕਰ ਦਿਓ ਅਤੇ ਚਿਖਾ ਬਣਾ ਲਈ ਕਿ ਜੇ ਇਹ ਜਿਉਂਦਾ ਨਾ ਹੋਇਆ ਤਾਂ ਮੈਂ ਇਸ ਚਿਖਾ ਵਿਚ ਜਲ ਜਾਵਾਂਗਾ। ਮਸੰਦ ਵੀ ਗੁਰੂ ਮਹਾਰਾਜ ਜੀ ਨੂੰ ਕਹਿਣ ਲੱਗੇ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਜੇ ਆਪਾਂ ਇਸ ਤਰ੍ਹਾਂ ਮੁਰਦੇ ਜੀਉਂਦੇ ਕਰਨ ਲਗ ਗਏ, ਮੁਗਲਾਂ ਦਾ ਰਾਜ ਹੈ ਉਨ੍ਹਾਂ ਸਭ ਨੇ ਆਪਣੇ-ਆਪਣੇ ਮੁਰਦੇ ਚੁੱਕ ਕੇ ਇਥੇ ਲਿਆਉਣਾ ਸ਼ੁਰੂ ਕਰ ਦੇਣਾ ਹੈ, ਇਸ ਤਰ੍ਹਾਂ ਮਰਿਆਦਾ ਵਿਗੜ ਜਾਵੇਗੀ। ਜੇ ਐਨੀ ਇਸ ਨਾਲ ਹਮਦਰਦੀ ਹੈ ਤਾਂ ਕੋਈ ਆਪਣੇ ਪ੍ਰਾਣ ਦੇ ਕੇ ਇਸ ਨੂੰ ਬਚਾ ਸਕਦਾ ਹੈ। ਉਸ ਵੇਲੇ ਭਾਈ ਜੀਵਨ ਜੀ ਉਠੇ, ਘਾਹ ਇਕੱਠਾ ਕੀਤਾ ਉਸ ਉਪਰ ਆਪਣਾ ਸਰੀਰ ਛੱਡ ਦਿਤਾ ਅਤੇ ਬ੍ਰਾਹਮਣ ਦਾ ਲੜਕਾ ਜਿਉਂਦਾ ਹੋ ਗਿਆ। ਸੋ ਅਜਿਹੀਆਂ ਬਹੁਤ ਸਾਖੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਸਵੈ ਇਛਿਆ ਨਾਲ ਸਰੀਰ ਛੱਡ ਦੇਣਾ ਨਾਮ ਜਪਣ ਵਾਲਿਆਂ ਲਈ ਆਮ ਗੱਲ ਹੋਇਆ ਕਰਦੀ ਹੈ।

16. **ਸੁਰ ਕਰੀੜਾ ਸਿੱਧੀ** – ਇਸ ਵਿਚ ਜੋ ਸਾਧਕ ਹੈ ਉਹ ਇਸ ਮਾਤਲੋਕ ਵਿਚ ਆਪਣੇ ਪੰਜ ਭੂਤਕ ਸਰੀਰ ਨੂੰ ਸੂਖਸ਼ਮ ਬਣਾ ਕੇ ਦੇਵ ਲੋਕ ਵਿਚ ਪ੍ਰਵੇਸ਼ ਕਰਕੇ ਅਪਛਰਾਵਾਂ ਦੇ ਨਾਲ ਕਰੀੜਾ ਕਰਦਾ ਹੈ। ਦੇਵਤਿਆਂ ਨਾਲ ਮਿਲ ਕੇ ਖੇਲ੍ਹਦਾ ਹੈ।

17. **ਸੰਕਲਪ ਸਿੱਧੀ** – ਕੋਈ ਵੀ ਸੰਕਲਪ ਕਰ ਲਵੇ ਉਹ ਪੂਰਾ ਹੋ ਜਾਂਦਾ ਹੈ। ਆਮ ਮਹਾਂਪੁਰਸ਼ਾਂ ਦੇ ਜੀਵਨ ਵਿਚ ਪੜ੍ਹੀਦਾ ਹੈ ਕਿ ਆਪ ਨੇ ਸੰਕਲਪ ਕਰ ਲਿਆ ਅਤੇ ਉਹ ਪੂਰਾ ਹੋ ਗਿਆ।

18. **ਅਪ੍ਰਤਿਹਤਗਤਿ** – ਉਹ ਜਿਥੇ ਵੀ ਜੀਅ ਚਾਹੇ ਉਸ ਥਾਂ ਚਲੇ ਜਾਂਦੇ ਹਨ। ਕੋਈ ਬੰਦ ਦਰਵਾਜਾ, ਪਹਿਰੇਦਾਰ ਰੁਕਾਵਟ ਨਹੀਂ ਪਾ ਸਕਦਾ। ਸੋ ਇਸ ਤਰ੍ਹਾਂ ਇਹ ਸਾਰੀਆਂ ਸਿੱਧੀਆਂ ਬੇਅੰਤ ਕਿਸਮ ਦੇ ਸਾਧਨਾ ਨਾਲ ਪ੍ਰਾਪਤ ਹੋ ਜਾਇਆ ਕਰਦੀਆਂ ਹਨ ਪਰ ਗੁਰਮਤਿ ਅਨੁਸਾਰ ਗੁਰਸਿੱਖ ਇਨ੍ਹਾਂ ਸਿੱਧੀਆਂ ਦੀ ਕੋਈ ਵੀ ਲੋਚਾ ਨਹੀਂ ਕਰਦੇ। ਇਹ ਆਪ ਹੀ ਪਿਛੇ ਲਗ ਤੁਰਦੀਆਂ ਹਨ ਅਤੇ ਬੇਨਤੀਆਂ ਕਰਦੀਆਂ ਹਨ ਕਿ –

*ਬ੍ਰਹਮ ਬਿੰਦੈ ਤਿਸ ਦਾ ਬ੍ਰਹਮਤੁ ਰਹੈ*
*ਏਕ ਸਬਦਿ ਲਿਵ ਲਾਇ॥*
*ਨਵਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ – 649*

ਰਿਧੀ ਉਸ ਨੂੰ ਆਖਿਆ ਜਾਂਦਾ ਹੈ ਜਿਸ ਅਨੁਸਾਰ ਅੰਨ ਦੀ ਤੋਟ ਨਾ ਆਵੇ, ਇਹ ਆਮ ਤੌਰ ਤੇ ਗੁਰੂ ਕੇ ਲੰਗਰਾਂ ਵਿਚ ਵਰਤਦੀ ਹੈ।

ਸੰਤ ਮਹਾਰਾਜ ਦੇ ਜੀਵਨ ਵਿਚ ਇਕ ਘਟਨਾ ਆਉਂਦੀ ਹੈ ਕਿ ਇਕ ਵਾਰੀ ਆਪ ਨੇ ਜਿਸ ਵਕਤ ਬਹੁਤ ਲੰਮਾ ਮੌਨ ਰੱਖਿਆ ਹੋਇਆ ਸੀ। ਉਸ ਵੇਲੇ ਗੁਜਰਾਂਵਾਲ ਤੋਂ ਕੁਝ ਪ੍ਰੇਮੀ ਜਰਗ ਤੋਂ ਪ੍ਰਚੌਣੀ (ਮਾਕਾਣ) ਦਿੰਦੇ ਹੋਏ ਰਾੜਾ ਸਾਹਿਬ ਆ ਗਏ। ਆਪ ਨੇ ਸਹਿਜ ਹੀ ਹੁਕਮ ਦੇ ਦਿਤਾ ਕਿ ਕੜਾਹ ਪ੍ਰਸ਼ਾਦ ਵਰਤਾਓ। ਉਸ ਵੇਲੇ ਲਾਂਗਰੀ ਸਿੰਘ ਨੇ ਦੇਖਿਆ ਕਿ ਬਾਟੇ ਵਿਚ ਪ੍ਰਸ਼ਾਦ ਤਾਂ ਥੋੜ੍ਹਾ ਹੈ। ਇਹ ਤਾਂ ਸੌ ਤੋਂ ਵੱਧ ਬੰਦੇ ਹਨ। ਉਸ ਨੇ ਮਹਾਰਾਜ ਜੀ ਪਾਸ ਬੇਨਤੀ ਕੀਤੀ ਤਾਂ ਮਹਾਰਾਜ ਜੀ ਨੇ ਉਸ ਨੂੰ ਬਾਬਾ ਕਿਸ਼ਨ ਸਿੰਘ ਜੀ ਮਹਾਰਾਜ ਪਾਸ ਭੇਜ ਦਿਤਾ। ਉਨ੍ਹਾਂ ਨੇ ਬਾਟੇ ਉਪਰ ਆਪਣਾ ਰੁਮਾਲ ਪਾਉਂਦਿਆਂ ਹੀ ਉਚਾਰਨ ਕੀਤਾ –

*ਤਿਚਰੁ ਮੂਲਿ ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ॥*
*ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥*
***ਪੰਨਾ – 1426***

ਉਹ ਸੌ ਪ੍ਰੇਮੀ ਰੱਜ ਕੇ ਕੜਾਹ ਪ੍ਰਸ਼ਾਦ ਛਕ ਗਏ। ਨੇੜੇ ਪਿੰਡਾਂ ਦੇ ਲੜਕੇ ਪਸ਼ੂ ਚਰਾ ਰਹੇ ਸਨ, ਉਨ੍ਹਾਂ ਨੂੰ ਪਤਾ ਲੱਗਿਆ ਕਿ ਅੱਜ ਡੇਰੇ ਵਿਚ ਕੜਾਹ ਪ੍ਰਸ਼ਾਦ ਵਰਤ ਰਿਹਾ ਹੈ, ਉਹ ਵੀ ਅਤੇ ਉਨ੍ਹਾਂ ਦੀ ਰੀਸੋ ਰੀਸੀ ਹੋਰ ਵੀ ਆ ਗਏ, ਉਸ ਵੇਲੇ ਸਭ ਨੇ ਪ੍ਰਸ਼ਾਦ ਛਕਿਆ। ਜਦੋਂ ਸਭ ਨੇ ਛਕ ਲਿਆ ਤਾਂ ਮਹਾਂਪੁਰਸ਼ਾਂ ਨੇ ਆਪਣਾ ਰੁਮਾਲ ਬਾਟੇ ਤੋਂ ਚੁਕਿਆ ਅਤੇ ਲਾਂਗਰੀ ਸਿੰਘ ਹੈਰਾਨ ਹੋ ਗਿਆ ਕਿ ਨਾ ਪ੍ਰਸ਼ਾਦ ਘਟਿਆ, ਨਾ ਵਧਿਆ ਹੈ ਤੇ ਐਨੇ ਪ੍ਰੇਮੀ ਛਕ ਵੀ ਗਏ ਹਨ।

L L L L L L

# Sacred Journey
# ਪਵਿੱਤਰ ਪੈਂਡਾ

*ਮੂਲ ਲੇਖਕ - ਡਾ. ਸਵਾਮੀ ਰਾਮ ਜੀ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਚੌਦਵਾਂ ਅਧਿਆਇ

## ਮੈਂ ਕੌਣ ਹਾਂ?

ਸ੍ਰਿਸ਼ਟੀ ਦੀ ਰਚਨਾ ਦੇ ਬਾਰੇ ਇਕ ਕਹਾਣੀ ਦੱਸੀ ਜਾਂਦੀ ਹੈ, ਉਹ ਇਸ ਤਰ੍ਹਾਂ ਹੈ ਜਦੋਂ ਸਵਰਗ ਬਣਾ ਲਿਆ, ਤਾਰੇ ਬਣਾ ਲਏ, ਧਰਤੀ, ਹਵਾ, ਪਾਣੀ, ਆਕਾਸ਼ ਤੇ ਬਾਕੀ ਸਾਰੇ ਜੀਵ ਜੰਤੂ ਸਾਗਰ ਫੇਰ ਸਭ ਤੋਂ ਪਿਛੋਂ ਪ੍ਰਮਾਤਮਾ ਨੇ ਮਨੁਖ ਬਣਾਇਆ, ਜਦੋਂ ਪਹਿਲਾ ਮਨੁੱਖ ਹੋਂਦ ਵਿਚ ਆਇਆ, ਉਠ ਕੇ ਖੜ੍ਹਾ ਹੋਇਆ, ਸੰਸਾਰ ਦੇਖਿਆ, ਪਹਾੜ ਦੇਖੇ, ਦਰਿਆ ਦੇਖੇ, ਝੀਲਾਂ ਦੇਖੀਆਂ, ਜੰਗਲ ਦੇਖੇ, ਕਲੋਲ ਕਰਦੀਆਂ ਮੱਛੀਆਂ ਦੇਖੀਆਂ, ਉੜਦੇ ਪੰਛੀ ਦੇਖੇ, ਜਾਨਵਰਾਂ ਦੇ ਇੱਜੜ ਵਲ ਦੇਖਿਆ, ਪੁਲਾੜ ਦੀ ਕਾਲਖ ਦੇਖੀ, ਕਰੋੜਾਂ ਤਾਰੇ ਦੇਖੇ, ਉਹ ਚੁੱਪ ਕਰ ਗਿਆ ਫੇਰ ਉਸ ਨੇ ਪ੍ਰਮਾਤਮਾ ਵਲ ਦੇਖਿਆ, ਫੇਰ ਚੁੱਪ ਕਰ ਗਿਆ, ਜਦੋਂ ਉਸ ਨੇ ਚਾਰ ਚੁਫੇਰੇ ਸਾਰਾ ਕੁਝ ਦੇਖ ਲਿਆ ਪ੍ਰਮਾਤਮਾ ਨੂੰ ਵੀ ਦੇਖ ਲਿਆ। ਫੇਰ ਅੰਤ ਵਿਚ ਉਸ ਨੇ ਆਪਣੇ ਆਪ ਨੂੰ ਦੇਖਿਆ ਤੇ ਕਿਹਾ, "ਮੈਂ ਕੌਣ ਹਾਂ?"

ਇਸ ਪਹਿਲੇ ਮਨੁੱਖ ਨੇ ਜਦੋਂ ਜਾਨਵਰ ਦੇਖੇ ਚੰਦ, ਸੂਰਜ, ਤਾਰੇ ਦੇਖੇ ਤਾਂ ਉਸ ਨੇ ਨਹੀਂ ਕਿਹਾ, "ਇਹ ਕੌਣ ਹਨ?" ਉਸ ਨੇ ਇਹ ਵੀ ਨਹੀਂ ਕਿਹਾ, "ਮੈਂ ਕਿਥੇ ਹਾਂ?" ਉਸ ਨੇ ਪ੍ਰਮਾਤਮਾ ਨੂੰ ਇਹ ਵੀ ਨਹੀਂ ਪੁਛਿਆ, "ਤੁਸੀਂ ਕੌਣ ਹੋ?" ਉਸ ਦੇ ਪਹਿਲੇ ਸ਼ਬਦ, ਉਸ ਦੇ ਪਹਿਲੇ ਵਿਚਾਰ ਉਸ ਦੀ ਉਤਸੁਕਤਾ ਕੀ ਸੀ? ਇਹ ਉਤਸੁਕਤਾ ਉਸ ਦੀ ਆਪਣੀ ਪਛਾਣ ਬਾਰੇ ਸੀ।

ਇਹੋ ਪ੍ਰਸ਼ਨ ਹੀ ਅੱਜ ਤਕ ਸਦਾ ਹੀ ਸਾਰੀ ਮਨੁਖਤਾ ਨੂੰ ਪ੍ਰੇਰਦਾ ਰਿਹਾ ਹੈ। ਮਨੁੱਖ ਜੋ ਵੀ ਕਰਦਾ ਹੈ, ਕਰਨਾ ਚਾਹੁੰਦਾ ਹੈ, ਉਸ ਵਿਚ ਇਹ ਪ੍ਰਸ਼ਨ ਅੱਗੇ ਹੁੰਦਾ ਹੈ। ਮਨੁੱਖ ਅਨੰਦ ਚਾਹੁੰਦਾ ਹੈ, ਖੁਸ਼ੀ ਚਾਹੁੰਦਾ ਹੈ, ਸ਼ਾਂਤੀ ਚਾਹੁੰਦਾ ਹੈ ਅੰਦਰੋਂ ਉਹ ਜਾਣਦਾ ਹੈ ਕਿ ਅਨੰਦ ਮਾਨਣ ਦਾ, ਖੁਸ਼ ਹੋਣ ਦਾ ਸਬੰਧ ਉਸ ਦੇ ਅੰਦਰ ਨਾਲ ਹੈ ਅਤੇ ਇਸ ਪ੍ਰਸ਼ਨ ਨਾਲ ਜੁੜਿਆ ਹੋਇਆ ਹੈ ਕਿ ਮੈਂ ਕੌਣ ਹਾਂ?

ਚੇਤਨ ਹੋ ਕੇ, ਸੁਚੇਤ ਹੋ ਕੇ ਇਸ ਸਵਾਲ ਨੂੰ ਜੀਵਨ ਦਾ ਪ੍ਰਸ਼ਨ ਜਾਨਣਾ, ਇਹ ਇਸ ਪਵਿੱਤਰ ਪੈਂਡੇ ਦਾ ਇਕ ਪਰਿਆਸ ਹੈ, ਇਕ ਹੰਭਲਾ ਹੈ, ਦੂਸਰਾ ਕਦਮ ਹੈ ਇਸ ਪ੍ਰਸ਼ਨ ਦਾ ਅਰਥ ਲੱਭਣਾ।

ਕਠੋ ਉਪਨਿਸ਼ਦ ਦੇ ਨਿਚੀਕੇਤ ਨੂੰ ਪਤਾ ਸੀ ਕਿ ਉਤਰ ਜਨਮ ਮਰਨ ਦੇ ਆਵਾਗੌਣ ਵਿਚ ਹੀ ਲੁੱਕਿਆ ਪਿਆ ਹੈ, ਉਸ ਨੇ ਯਮ ਕੋਲੋਂ ਇਸ ਰਹੱਸ ਨੂੰ ਖੋਲ੍ਹ ਕੇ ਦੱਸਣ ਲਈ ਕਿਹਾ। ਨਿਚੀਕੇਤ ਕੋਲ ਸਹਿਜ ਸੀ, ਸੰਜਮ ਸੀ, ਹੱਠ ਸੀ, ਸ਼ਕਤੀ ਸੀ ਉਸ ਨੇ ਯਮ ਨੂੰ 'ਨਾਹ' ਹੀ ਮੰਨਿਆ, ਨਾ ਹੀ ਉਸ ਦੇ ਦਿਤੇ ਹੋਰ ਪਦਾਰਥਾਂ ਨੂੰ ਲੈਣਾ ਮੰਨਿਆ, ਉਸ ਨੇ ਕੇਵਲ ਤੇ ਕੇਵਲ ਇਹ ਗਿਆਨ ਲੈਣਾ ਹੀ ਮੰਨਿਆ, ਇਸ ਤੋਂ ਘੱਟ ਕੁਝ ਵੀ ਨਹੀਂ ਮੰਨਿਆ। ਇਸ ਦਾ ਉਤਰ ਹੈ ਆਤਮਾ, ਮੈਂ ਆਤਮਾ ਹਾਂ, ਤੁਸੀਂ ਆਤਮਾ ਹੋ, ਤੁਸੀਂ ਤੇ ਮੈਂ ਇਕ ਹਾਂ ਇਹ ਹੀ ਇਸ ਦਾ ਉਤਰ ਹੈ।

ਜਿਵੇਂ ਯਮ ਨੇ ਨਿਚੀਕੇਤ ਨੂੰ ਦੱਸਿਆ ਕਿ ਆਤਮਾ ਬਾਰੇ ਸੁਣਨਾ ਕਾਫੀ ਨਹੀਂ, ਆਤਮਾ ਤਕ ਪਹੁੰਚਣਾ ਜ਼ਰੂਰੀ ਹੈ। ਉਸ ਦੇ ਅੰਦਰ ਜਾਣਾ ਹੈ, ਉਸ ਨੂੰ ਅਨੁਭਵ ਕਰਨਾ ਹੈ। ਯਮ ਨੇ ਦੱਸਿਆ ਆਤਮਾ ਬਾਰੇ ਸਿੱਖਣਾ ਕਾਫੀ ਨਹੀਂ, ਆਤਮਾ ਤਕ ਪਹੁੰਚਣਾ ਜ਼ਰੂਰੀ ਹੈ, ਬੁੱਧੀ ਦੀ ਵੀ ਲੋੜ ਨਹੀਂ, ਆਤਮਾ ਤਕ ਪਹੁੰਚਣ ਲਈ ਨਾ ਹੀ ਗ੍ਰੰਥਾਂ ਦੀ ਸਿਖਿਆ ਕਾਫੀ ਹੈ। ਆਤਮਾ ਤਕ ਪਹੁੰਚਣਾ ਸੰਭਵ ਹੁੰਦਾ ਹੈ ਚੋਣ ਤੇ ਕਰਮ ਰਾਹੀਂ।

ਇਹ ਹੀ ਕਠੋ ਉਪਨਿਸ਼ਦ ਦਾ ਸੁਨੇਹਾ ਹੈ ਇਹ ਜੀਵਨ ਤੇ ਮ੍ਰਿਤੂ ਦਾ ਅਰਥ ਹੈ ਨਿਚੀਕੇਤ ਨੂੰ ਚੋਣ ਦਿਤੀ ਗਈ ਸੀ, ਉਸ ਨੂੰ ਸੰਸਾਰ ਦੇ ਸਾਰੇ ਸੁਖ ਧਨ, ਦੌਲਤ ਅਹੁਦੇ, ਭੋਗ ਬਿਲਾਸ ਸਭ ਕੁਝ ਦਿਤਾ ਗਿਆ ਸੀ। ਨਿਚੀਕੇਤ ਨੇ ਇਹ ਕੁਝ ਵੀ ਨਾਂਹ ਲਿਆ। ਜੇ ਉਹ ਇਨ੍ਹਾਂ ਨੂੰ ਲੈਣਾ ਮੰਨ ਜਾਂਦਾ ਤਾਂ ਆਵਾਗੌਣ ਦੇ ਗੇੜ ਵਿਚ ਉਸ ਨੇ ਪਿਆ ਰਹਿਣਾ ਸੀ, ਪਤਾ ਨਹੀਂ ਕਦੋਂ ਤਕ ਇਸ ਗੇੜ ਵਿਚ ਪਏ ਰਹਿਣਾ ਸੀ, ਸੁਖ, ਦੁਖ ਖੋਹੇ ਜਾਣ ਦਾ ਡਰ ਤੇ ਅੰਤ ਵਿਚ ਮੌਤ। ਸੰਸਾਰ ਦੀ ਹਰ ਚੀਜ਼ ਬਦਲਦੀ ਹੈ ਖਤਮ ਹੁੰਦੀ ਹੈ, ਮਨੁੱਖ ਦੁਖੀ ਵੀ ਹੁੰਦਾ ਹੈ ਇਨ੍ਹਾਂ ਲੋਭਾਂ ਵਿਚ ਫਸਦਾ ਵੀ ਹੈ ਪਰ ਉਹ ਇਹ ਕਰਦਾ ਹੀ ਚਲਾ ਜਾਂਦਾ ਹੈ, ਇਹ ਹੀ ਸਮਝਦਾ ਹੈ ਕਿ ਸੁਖ ਏਸੇ ਵਿਚ ਹੈ, ਚਲੋ ਹੁਣ ਨਹੀਂ ਅਗਲੀ ਵਾਰੀ ਸ਼ਾਂਤੀ ਮਿਲੇਗੀ, ਸੁਖ ਮਿਲੇਗਾ। ਨਿਚੀਕੇਤ ਇਹ ਜਾਣਦਾ ਸੀ ਇਸ ਨਾਲ ਮੁੜ ਮੁੜ ਕੇ ਸੰਸਾਰ ਵਿਚ ਆਉਣਾ ਪੈਂਦਾ ਹੈ, ਇਹੋ ਲੋਭ ਮਨੁਖਾਂ ਨੂੰ ਸੰਸਾਰ ਵਿਚ ਬਾਰ-ਬਾਰ ਧਕਦੇ ਹਨ, ਫੇਰ ਜਨਮ ਲੈਣਾ ਇਛਾਵਾਂ ਰੱਖਣੀਆਂ, ਡਰਨਾ ਤੇ ਫੇਰ ਕਾਲ ਵਸ ਪੈਣਾ।

ਕਠੋ ਉਪਨਿਸ਼ਦ ਦਸਦਾ ਹੈ, "ਮੂਰਖ ਅਗਿਆਨੀ ਭੋਗਾਂ ਵਲ ਦੌੜਦੇ ਹਨ, ਇਨ੍ਹਾਂ ਦੇ ਪਿਛੇ ਦੌੜਦੇ ਮੌਤ ਨੂੰ ਜੱਫਾ ਪਾ ਲੈਂਦੇ ਹਨ।

ਪੁਰਾਤਨ ਬਾਈਬਲ ਦੇ ਅਨੁਸਾਰ ਪ੍ਰਮਾਤਮਾ ਕਹਿੰਦੇ ਹਨ, ਮੈਂ ਤੇਰੇ ਅੱਗੇ ਜੀਵਨ ਤੇ ਕਾਲ ਦੋਵੇਂ ਰੱਖੇ ਹਨ, ਇਕ ਅਸ਼ੀਰਵਾਦ, ਇਕ ਸਰਾਪ, ਜੋ ਤੇਰੀ ਇੱਛਾ ਹੈ ਤੂੰ ਚੌਣ ਕਰ ਲੈ, ਜੀਵਨ ਦੀ ਚੋਣ ਕਰ ਲੈ ਜਾਂ ਕਾਲ ਦੀ।

ਜੋ ਚਲਾਇਮਾਨ ਨਹੀਂ, ਰਹੱਸ ਜਿਸਦਾ ਸੁਭਾਵ ਹੈ, ਉਹ

(ਬਾਕੀ ਪੰਨਾ 37 ਤੇ)

# ਅਮਰ ਕਥਾ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਅਗਸਤ ਅੰਕ ਪੰਨਾ 14)*

ਅੱਜ ਤਕ ਸੰਸਾਰ ਦੇ ਅੰਦਰ ਭੋਗ ਭੋਗਦਾ ਹੋਇਆ ਕੋਈ ਬੰਦਾ ਨਹੀਂ ਰੱਜਿਆ। ਨਾ ਅੱਖਾਂ ਦੇਖ ਦੇਖ ਰਜਦੀਆਂ ਨੇ, ਨਾ ਕੰਨ ਸੁਣ-ਸੁਣ ਰਜਦੇ ਨੇ, ਨਾ ਜੀਭ ਸੁਆਦ ਲੈ ਲੈ ਰੱਜਦੀ ਐ, ਨਾ ਨੱਕ ਵਾਸ਼ਨਾ ਲੈ ਲੈ ਰੱਜਦੈ ਤੇ ਜੀਉਣ ਦੀ ਜਿਹੜੀ ਵਾਸ਼ਨਾ ਹੈ ਉਹ ਵੀ ਕੋਈ ਰੱਜ ਕੇ ਨਹੀਂ ਜਿਉਂਦਾ। ਦੋ ਸੌ ਸਾਲ ਦੀ ਉਮਰ ਹੋ ਗਈ, ਕਹਿੰਦੇ ਨੇ ਥੋੜ੍ਹੀ ਹੀ ਹੋਈ ਹੈ, ਪੰਜ ਸੌ ਸਾਲ ਦੀ ਹੋ ਗਈ, ਕਹਿੰਦੈ ਛੇਤੀ ਹੀ ਚਲਿਆ ਗਿਆ-

***ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ॥***
***ਭਾਈ ਗੁਰਦਾਸ ਜੀ, ਵਾਰ 27/ 9***

ਸੋ ਸਾਰੇ ਜਿੰਨੇ ਵੀ ਗਿਆਨ ਇੰਦਰੇ ਨੇ -

***ਅੱਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ॥***
***ਭਾਈ ਗੁਰਦਾਸ ਜੀ, ਵਾਰ 27/ 9***

ਜਿਹੜਾ ਪੀਰਾਂ ਤੇ ਮੁਰੀਦਾਂ ਦਾ ਪਿਆਰ ਹੈ ਉਹ ਹੀ ਸੱਚਾ ਰਸਤਾ ਹੈ, ਸੱਚੀ ਰਹਿਰਾਸ ਹੈ। ਸੋ ਇਸ ਤਰ੍ਹਾਂ ਭੋਗ ਦੀ ਰੁਚੀ ਖਤਮ ਹੋ ਗਈ। ਚੰਗੇ ਭੋਗ ਦੀ ਰੁਚੀ ਆਦਮੀ ਹਰ ਵਕਤ ਮੰਗਦੈ। ਦੁਨੀਆਂ ਦਾ ਕੋਈ ਐਸਾ ਬੰਦਾ ਨਹੀਂ, ਜਿਹੜਾ ਪ੍ਰਮੇਸ਼ਰ ਨੂੰ ਪਿਆਰ ਵਿਚ ਮੰਗੇ ਜਾਂ ਦਰਸ਼ਨ ਮੰਗਦਾ ਹੋਵੇ। ਕੋਈ ਵਿਰਲੇ ਵਿਰਲੇ ਹੀ ਨੇ, ਸਾਰੇ ਨਹੀਂ ਹੈਗੇ। ਲੋੜ ਵਾਸਤੇ, ਆਪਣੇ ਭੋਗਾਂ ਵਾਸਤੇ ਦਿਨ ਰਾਤ ਉਹਦੇ ਕੋਲ ਅਰਦਾਸਾਂ ਹੁੰਦੀਆਂ ਨੇ। ਇਹ ਮੁੱਕਿਆ ਨਹੀਂ ਕਰਦੀਆਂ। ਪਹਿਲਾਂ ਥੋੜ੍ਹਾ ਜਿਹਾ ਪੈਸਾ ਕਹਿੰਦੈ ਕਿ ਮੇਰੇ ਕੋਲ 20 ਕੁ ਹਜ਼ਾਰ ਹੋ ਜਾਏ, ਫੇਰ ਕਹਿੰਦੇ 20 ਕੁ ਲੱਖ ਹੋ ਜਾਏ। ਉਹ ਹੋ ਗਿਆ ਫੇਰ ਕਹਿੰਦੈ ਹੁਣ 20 ਕਰੋੜ ਹੋ ਜਾਏ। ਅੱਗੇ ਹੀ ਅੱਗੇ ਵਧਦਾ ਚਲਿਆ ਗਿਆ।

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥ ਪੰਨਾ - 213***

ਸੋ ਵਾਸ਼ਨਾ ਦੇ ਅੰਦਰ, ਭੋਗਾਂ ਦੇ ਅੰਦਰ ਰੁਚੀ ਕਦੇ ਖਤਮ ਨਹੀਂ ਹੋਇਆ ਕਰਦੀ।

***ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥***
***ਪੰਨਾ - 1***

ਚਾਹੇ ਚੌਦਾਂ ਹੀ ਪੁਰੀਆਂ ਦੇ ਭਾਰ ਬੰਨ੍ਹ ਲੈ ਤਾਂ ਵੀ ਜਿਹੜੀ ਭੋਗਾਂ ਦੀ ਰੁਚੀ ਹੈ ਉਹ ਦੀ ਭੁੱਖ ਕਦੇ ਉਤਰਿਆ ਨਹੀਂ ਕਰਦੀ ਤੇ ਫੇਰ ਇਹ ਕਿੰਨੀ ਮਾੜੀ ਹੈ? ਜਦੋਂ ਆਦਮੀ ਸਰੀਰ ਛੱਡਦੈ, ਉਸ ਵੇਲੇ ਉਹ ਰੁਚੀ ਬਹੁਤ ਤੰਗ ਕਰਦੀ ਐ। ਉਹ ਵਾਸ਼ਨਾ ਬਣਦੀ ਹੈ ਤੇ ਵਾਸ਼ਨਾ ਦੇ ਨਾਲ ਫਿਰ ਅਸੀਂ ਜਨਮ ਮਰਨ ਵਿਚ ਆਉਂਦੇ ਹਾਂ। ਮਕਾਨ ਦੀ ਵਾਸ਼ਨਾ - ਮਕਾਨ ਮਕਾਨ ਆਦਮੀ ਕਰੀ ਜਾਂਦੈ। ਹੋਏਗਾ ਕੀ? ਪ੍ਰੇਤ ਬਣ ਜਾਏਗਾ। ਪੈਸਾ ਪੈਸਾ ਪੈਸਾ ਪੈਸਾ ਸਾਰੀ ਜ਼ਿੰਦਗੀ ਕਰੀ ਜਾਂਦੈ, ਮਰਨ ਤੋਂ ਬਾਅਦ ਸੱਪ ਦੀ ਜੂਨ ਵਿਚ ਪੈ ਜਾਵੇਗਾ। ਇਸਤ੍ਰੀਆਂ ਵਲ ਧਿਆਨ ਦਿੰਦੈ, ਮਰਨ ਤੋਂ ਬਾਅਦ ਵੇਸਵਾ ਬਣ ਜਾਏਗਾ, ਪੁੱਤਰਾਂ ਵਲ ਧਿਆਨ ਦਿੰਦੈ ਕਿ ਹੋਰ ਚਾਹੀਦੇ ਨੇ, ਹੋਇਆ ਨਹੀਂ ਹੈ, ਮਰ ਗਿਆ ਪੁੱਤਰ ਨੂੰ ਯਾਦ ਕਰਦਾ; ਸੂਰ ਬਣ ਜਾਏਗਾ, ਬਾਰਾਂ ਬਾਰਾਂ ਇਕੱਠੇ ਹੀ ਜੰਮਦੇ ਨੇ ਫੇਰ। ਜੇ ਪ੍ਰਮੇਸ਼ਰ ਵਲ ਰੁਚੀ ਹੋਵੇ ਤਾਂ ਮਹਾਰਾਜ ਫੁਰਮਾਨ ਕਰਦੇ ਨੇ-

***ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥***
***ਪੰਨਾ - 526***

ਵਾਹਿਗੁਰੂ ਇਹਦੇ ਹਿਰਦੇ ਵਿਚ ਵਸ ਜਾਂਦੈ, ਫੇਰ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਸੋ ਇਸ ਤਰ੍ਹਾਂ ਦੇ ਨਾਲ ਭਾਈ ਭਗੀਰਥ ਬੰਦਗੀ ਕਰਦੈ। ਮਹਾਰਾਜ ਜੀ ਦੀ ਉਚਾਰੀ ਹੋਈ ਬਾਣੀ ਇਕੱਠੀ ਕਰ ਲਈ, ਉਹਦੀ ਵਿਚਾਰ ਕਰਦੈ, ਸਿਮਰਨ ਕਰਦੈ।

ਜੋ ਗੁਰਬਾਣੀ ਐ, ਇਸ ਦੀ ਵਿਚਾਰ ਨਾਮ ਵੱਲ ਲਾਉਂਦੀ ਹੈ। ਨਾਮ ਦੀ ਰੁਚੀ ਜਾਗਦੀ ਹੀ ਗੁਰਬਾਣੀ ਤੋਂ ਹੈ। ਜੇ ਬੰਦਾ ਇਕੱਲਾ ਨਾਮ ਹੀ ਜਪੀ ਜਾਵੇ, ਥੋੜ੍ਹੀ ਦੇਰ ਤੋਂ ਬਾਅਦ ਜਿਵੇਂ (ਬਾਲਣ) fuel ਮੁੱਕ ਜਾਂਦੈ, ਐਂ ਉਹਦੀ ਰੁਚੀ ਠੰਢੀ ਪੈ ਜਾਂਦੀ ਹੈ। ਜੇ ਬਾਣੀ ਦਾ ਨਾਲ ਵਿਚਾਰ ਰਖਦੈ ਤਾਂ ਰੋਜ਼ ਦਿਨ ਦੂਣੀ ਰਾਤ ਚੌਗੁਣੀ ਤਰੱਕੀ ਕਰਦੈ ਕਿਉਂਕਿ ਵਿਚਾਰ ਆਈ ਜਾਂਦੀ ਐ, ਇਰਾਦਾ ਬਣੀ ਜਾਂਦੈ। ਸੋ ਜਿਹੜਾ ਨਾਮ ਐ ਇਹ ਮੈਲ ਦੂਰ ਕਰਦੈ, ਇਹਦੇ ਮਨ ਦੇ ਅੰਦਰ ਪ੍ਰਕਾਸ਼ ਆਉਂਦੈ। ਜਦੋਂ ਗੁਰਮੁਖ ਦੀ ਸੇਵਾ ਕਰਦੈ ਉਸ ਵੇਲੇ ਜਿਹੜੀ ਹਉਮੈ ਆਦਮੀ ਦੇ ਅੰਦਰ ਹੈ, ਇਹ ਨਿਜ ਹਉਮੈ ਸੇਵਾ ਕਰਕੇ ਟੁੱਟਦੀ ਹੈ ਤੇ ਇਹਦੇ ਨਾਲ ਫੇਰ ਆਪਾ ਨਰੋਆ ਹੁੰਦੈ। ਸਾਧਸੰਗਤਿ ਜੀ! ਬਾਣੀ ਨਾਮ ਦੀ ਕੀਮਤ ਦਸ ਕੇ ਚਾਉ ਪੈਦਾ ਕਰਦੀ ਐ ਕਿਉਂਕਿ ਬਾਣੀ ਬਾਰ-ਬਾਰ ਸਾਨੂੰ ਦਸਦੀ ਹੈ -

***ਧਾਰਨਾ - ਇੱਛਾ ਹੋਣ ਸਭੇ ਤੇਰੀਆਂ ਪੂਰੀਆਂ,***
***ਸਤਿਨਾਮੁ ਜਪ ਕੇ ਵਾਹਿਗੁਰੂ - 2***
***ਮੇਰੇ ਪਿਆਰੇ, ਸਤਿਨਾਮ ਜਪ ਕੇ ਵਾਹਿਗੁਰੂ-2***
***ਇੱਛਾ ਹੋਣ ਸਭੇ ਤੇਰੀਆਂ,............।***

ਬਾਣੀ ਦਸਦੀ ਹੈ -

***ਪ੍ਰਭ ਕੈ ਸਿਮਰਨਿ ਪੂਰਨ ਆਸਾ॥ ਪੰਨਾ- 263***

***ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥***
***ਪੰਨਾ - 262***

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ - 649***

ਰੁਚੀ ਜਾਗਦੀ ਹੈ ਆਦਮੀ ਦੀ। ਸੋ ਬਾਣੀ ਨਾਮ ਵਲ ਪ੍ਰੇਰਨਾ ਕਰਦੀ ਐ, ਦਸਦੀ ਐ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ।।***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***
***ਪੰਨਾ - 81***

ਬਾਰ-ਬਾਰ ਸਾਨੂੰ ਦਸਦੀ ਐ ਕਿ ਨਾਮ ਦਾ ਧਨ ਤੇਰੇ ਨਾਲ ਜਾਣਾ ਹੈ, ਬਾਕੀ ਕਰਮਾਂ ਧਰਮਾਂ ਰਾਹੀਂ ਜਿੰਨਾ ਧਨ ਕਮਾਇਆ ਹੈ ਉਹ ਸਾਰਾ ਜਮਦੂਤ ਪ੍ਰਲੋਕ ਦੇ ਰਾਹ ਵਿਚ ਲੁੱਟ ਲੈਂਦੇ ਨੇ। ਸੋ ਜਿਹਦੇ ਕੋਲ ਨਾਮ ਦਾ ਧਨ ਹੈ ਉਹਨੂੰ ਇਥੇ ਵੀ ਸਾਰੇ ਸਤਿਕਾਰ ਦੀ ਨਿਗ੍ਹਾ ਨਾਲ ਦੇਖਦੇ ਨੇ ਅਤੇ ਜਦੋਂ ਦਰਗਾਹ ਵਿਚ ਜਾਂਦੈ, ਓਥੇ ਵੀ ਸਤਿਕਾਰ ਹੁੰਦੈ-

***ਰੇ ਰੇ ਦਰਗਹ ਕਹੈ ਨ ਕੋਊ॥***
***ਆਉ ਬੈਠੁ ਆਦਰੁ ਸੁਭ ਦੇਊ॥*** ***ਪੰਨਾ - 252***

ਬਹੁਤ ਵੱਡੀ ਗੱਲ ਹੈ ਇਹ ਜੇ ਦਰਗਾਹ ਵਿਚ ਜਾ ਕੇ ਆਦਰ ਮਿਲ ਜਾਵੇ। ਉਥੇ ਕਹਿੰਦੇ ਨੇ ਕਿ ਆਓ ਜੀ, ਬੈਠੋ ਜੀ, ਧੰਨ ਹੋ, ਤੁਸੀਂ ਤਾਂ ਬਹੁਤ ਚੰਗਾ ਕੰਮ ਕਰਕੇ ਆਏ ਓ। ਫੇਰ ਸਾਰੇ ਫਿਕਰ ਲਹਿ ਗਏ ਤੇਰੇ, ਲਹਿ ਗਿਆ ਸਾਰਾ ਹੀ ਦੁਖ ਕਿਉਂਕਿ ਓਹੀ ਡਰ ਆਦਮੀ ਨੂੰ ਮਾਰ ਰਿਹੈ। ਕਿਥੇ ਭੇਜ ਦੇਵੇ ਵਾਹਿਗੁਰੂ ਜੀ ਕੋਈ ਪਤਾ ਨਹੀਂ ਹੈ ਸਾਧਸੰਗਤ ਜੀ। ਜਿਸਦੇ ਪੱਲੇ ਨਾਮ ਹੈ-

***ਜਿਸੁ ਵਖਰ ਕਉ***
***ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ***
***ਘਰਿ ਪਾਇਆ॥***
***ਤਜਿ ਅਭਿਮਾਨੁ***
***ਲੇਹੁ ਮਨ ਮੋਲਿ॥***
***ਰਾਮ ਨਾਮੁ ਹਿਰਦੇ***
***ਮਹਿ ਤੋਲਿ॥***
***ਲਾਦਿ ਖੇਪ ਸੰਤਹ***
***ਸੰਗਿ ਚਾਲੁ।।***
***ਅਵਰ ਤਿਆਗਿ ਬਿਖਿਆ ਜੰਜਾਲ॥***
***ਧੰਨਿ ਧੰਨਿ ਕਹੈ ਸਭੁ ਕੋਇ।।***
***ਮੁਖ ਊਜਲ ਹਰਿ ਦਰਗਹ ਸੋਇ॥*** ***ਪੰਨਾ - 283***

ਦਰਗਾਹ ਦੇ ਵਿਚ ਮੁਖ ਉਜਲਾ ਹੋ ਜਾਂਦੈ। ਪਰ ਮਹਾਰਾਜ ਕਹਿੰਦੇ, ਐਨੀਆਂ ਗੱਲਾਂ ਸੁਣਨ ਤੋਂ ਬਾਅਦ ਵੀ ਸੰਸਾਰ ਨੂੰ ਸੁਰਤ ਨਹੀਂ ਆਉਂਦੀ, ਬੇਸੁਰਤ ਹੀ ਪਿਐ ਕਿਉਂਕਿ ego (ਹਉਮੈ) ਦੀ ਸੁਰਤਿ ਵਿਚ ਰਹਿ ਰਿਹੈ, ਬ੍ਰਹਿਮੰਡੀ (cosmic) ਸੁਰਤਿ ਵਿਚ ਨਹੀਂ ਆਇਆ ਤੇ ਮਹਾਰਾਜ ਇਹਨੂੰ ਬਾਰ-ਬਾਰ ਤਾਕੀਦ ਕਰਕੇ ਇਸ ਤਰ੍ਹਾਂ ਫ਼ੁਰਮਾਨ ਕਰਦੇ ਹਨ-

***ਧਾਰਨਾ - ਮਨ ਭੋਲਿਆ ਹਉਮੈ ਸੁਰਤਿ ਵਿਸਾਰ -2, 2.***
***ਹਉਮੈ ਸੁਰਤਿ ਵਿਸਾਰ - 4, 2.***
***ਮਨ ਭੋਲਿਆ,.............-2***

***ਭੋਲਿਆ ਹਉਮੈ ਸੁਰਤਿ ਵਿਸਾਰਿ॥*** ***ਪੰਨਾ - 1168***

ਕਿਹੜੀਆਂ ਗੱਲਾਂ ਦੇ ਵਿਚ ਤੂੰ ਪੈ ਗਿਆ, ਜੀਵਨ ਦੀ ਸੁਰਤਿ ਹੈ ਸਾਨੂੰ? ਆਹ ਮੇਰਾ ਪੁਤਰ ਹੈ, ਆਹ ਮੇਰੀਆਂ ਧੀਆਂ ਨੇ, ਆਹ ਮੇਰੇ ਭਰਾ ਨੇ, ਆਹ ਮੇਰੀ ਪ੍ਰਾਪਰਟੀ ਹੈ, ਆਹ ਮੇਰਾ ਮਿਤਰ ਹੈ, ਆਹ ਮੇਰੇ ਦੁਸ਼ਮਣ, ਇਹ ਸਾਡੇ ਪਿੰਡ ਦਾ ਹੈ, ਇਹ ਸਾਡਾ ਭਾਈਚਾਰਾ ਹੈ, ਇਹ ਫਲਾਣਾ ਇਹ ਧਿਮਕਾ; ਹਉਮੈ ਦੀ ਸੁਰਤਿ ਵਿਚ ਰਹਿੰਦੈ, ਕਦੇ ਨਹੀਂ ਕਹਿੰਦਾ ਕਿ ਇਹ ਮੇਰਾ ਵਾਹਿਗੁਰੂ ਹੈ। ਕੋਈ ਵੀ ਨਹੀਂ ਕਹਿੰਦਾ। ਮਹਾਰਾਜ ਕਹਿੰਦੇ ਨੇ ਹੈਰਾਨੀ ਦੀ ਗੱਲ ਹੈ -

***ਸੰਗਿ ਸਹਾਈ ਸੁ ਆਵੈ ਨ ਚੀਤਿ।।***
***ਜੋ ਬੈਰਾਈ ਤਾ ਸਿਉ ਪ੍ਰੀਤਿ॥*** ***ਪੰਨਾ - 267***

ਜਿਨ੍ਹਾਂ ਨੇ ਨੁਕਸਾਨ ਕਰਨੈ, ਦੁਖ ਦੇਣੇ ਨੇ, ਉਨ੍ਹਾਂ ਨਾਲ ਤਾਂ ਪ੍ਰੀਤਿ ਪਾਈ ਹੋਈ ਐ - ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਬਖੀਲੀ, ਨਿੰਦਿਆ, ਚੁਗਲੀ, ਆਸਾ, ਅੰਦੇਸਾ ਆਦਿ ਔਗੁਣਾਂ ਨਾਲ, ਤੇ ਜਿਸ ਵਾਹਿਗੁਰੂ ਨੇ ਸਦਾ ਹੀ ਨਾਲ ਰਹਿ ਕੇ ਇਹਨੂੰ ਸਦਾ ਹੀ ਸੁਖ ਦੇਣਾ ਹੈ ਉਹਨੂੰ ਚਿੱਤ ਤੋਂ ਭੁੱਲਿਆ ਬੈਠੈ ਕਿਉਂਕਿ ਹਉਮੈ ਦੀ ਸੁਰਤਿ ਹੈ। ਸੋ ਮਹਾਰਾਜ ਕਹਿੰਦੇ -

***ਇਹੁ ਵਾਪਾਰੁ***
***ਵਿਰਲਾ ਵਾਪਾਰੈ॥***
***ਪੰਨਾ - 283***

ਇਹ ਨਾਮ ਦਾ ਧਨ ਕੋਈ ਵਿਰਲਾ ਪੁਰਸ਼ ਹੈ ਜਿਹੜਾ ਇਕੱਠਾ ਕਰਦੈ।

***ਨਾਨਕ ਤਾ ਕੈ***
***ਸਦ ਬਲਿਹਾਰੈ॥***
***ਪੰਨਾ - 283***

ਕਹਿੰਦੇ, ਸੌ ਵਾਰੀ ਅਸੀਂ ਬਲਿਹਾਰ ਜਾਂਦੇ ਹਾਂ ਉਸ ਤੇ ਜਿਹੜੇ ਨਾਮ ਦਾ ਧਨ ਇਕੱਠਾ ਕਰਦੇ ਨੇ। ਸੋ ਬਾਣੀ ਵਿਚੋਂ ਇਹ ਪ੍ਰੇਰਨਾ ਮਿਲਦੀ ਹੈ ਸਾਧਸੰਗਤ ਜੀ!

ਭਾਈ ਭਗੀਰਥ ਗੁਰੂ ਨਾਨਕ ਜੀ ਦੀ ਸੰਗਤ 'ਚ ਰਹਿ ਕੇ ਸੇਵਾ ਕਰਦੈ ਤੇ ਦਿਨਾਂ ਵਿਚ ਹੀ ਇਹਦੀ ਸੁਰਤ ਉਚੀ ਉਠਦੀ ਚਲੀ ਗਈ। ਜਿਹੜਾ ਉਮਰਾਂ 'ਚ ਸਫਰ ਤਹਿ ਹੁੰਦੈ, ਕਿੰਨਿਆਂ-ਕਿੰਨਿਆਂ ਜਨਮਾਂ 'ਚ ਹੁੰਦੈ ਇਹ ਸਫਰ ਇਹਨੇ ਕੁਛ ਦੇਰ ਵਿਚ ਹੀ ਤਹਿ ਕਰ ਲਿਆ। ਗੁਰੂ ਮਹਾਰਾਜ ਜੀ ਦੀ ਉਸ ਤੇ ਨਦਰ ਹੋ ਗਈ -

***ਨਾਨਕ ਨਦਰੀ ਨਦਰਿ ਨਿਹਾਲ।।*** ***ਪੰਨਾ - 8***

ਉਚੇ ਪਦ ਤੇ ਪਹੁੰਚਾ ਦਿਤਾ।

ਅੱਜ ਗੁਰੂ ਨਾਨਕ ਪਾਤਸ਼ਾਹ ਬੈਠੇ ਨੇ ਤੇ ਇਹ ਨਾਲ ਹੀ ਆ ਗਿਆ। ਮਹਾਰਾਜ ਮੋਦੀਖਾਨੇ ਕੰਮ ਕਰਦੇ ਹਨ, ਇਹ ਕੋਲ ਹੀ ਰਹਿੰਦੈ, ਨੇੜੇ ਹੀ ਪਿੰਡ ਹੈ ਪਰ ਇਹ ਮੁੜ ਕੇ ਪਿੰਡ ਗਿਆ ਹੀ ਨਹੀਂ। ਇਕ ਸਕਿੰਟ ਵਾਸਤੇ ਵੀ ਮਹਾਰਾਜ ਜੀ ਤੋਂ

ਵਿਛੋੜਾ ਨਹੀਂ ਚਾਹੁੰਦਾ। ਸੋ ਬਾਰ-ਬਾਰ ਹਰ ਵਕਤ ਟਕ ਲਾ ਕੇ ਮਹਾਰਾਜ ਜੀ ਦੇ ਦਰਸ਼ਨ ਕਰਦਾ ਰਹਿੰਦੈ ਤੇ ਜੇ ਥੋੜ੍ਹੀ ਦੇਰ ਵਾਸਤੇ ਮਹਾਰਾਜ ਜੀ ਲਾਂਭੇ ਹੋ ਜਾਣ, ਦਿਲ ਵਿਚ ਹੌਲ ਪੈ ਜਾਂਦੈ, ਇਕ ਸਕਿੰਟ ਵਾਸਤੇ ਵੀ ਨੇਤਰਾਂ ਤੋਂ ਲਾਂਭੇ ਨਹੀਂ ਕਰਨਾ ਚਾਹੁੰਦਾ। ਐਸੀ ਪ੍ਰੀਤ ਮਹਾਰਾਜ ਜੀ ਦੇ ਨਾਲ ਇਸ ਦੀ ਪੈ ਗਈ।

ਗੁਰੂ ਮਹਾਰਾਜ ਜੀ ਦੇ ਪਾਸ ਅੱਜ ਇਕ ਗਰੀਬ ਬੰਦਾ, ਚੰਗੇ ਖਾਂਦੇ ਪੀਂਦੇ ਪਰਿਵਾਰ ਨਾਲ ਸਬੰਧ ਰਖਦਾ ਹੋਇਆ ਆਇਆ। ਹਾਲਾਤ ਨੇ ਗਰੀਬ ਕਰ ਦਿਤਾ। ਜਿਸਨੂੰ ਸਫੈਦਪੋਸ਼ ਕਹਿੰਦੇ ਨੇ, (ਕਈ ਭਾਈ ਮਰਦਾਨਾ ਆਇਆ ਲਿਖਦੇ ਹਨ) ਮਹਾਰਾਜ ਜੀ ਦੇ ਪਾਸ ਆ ਕੇ ਬੇਨਤੀ ਕਰਨ ਲੱਗਿਆ ਕਿ ਪਾਤਸ਼ਾਹ! ਤੁਸੀਂ ਸਾਰਿਆਂ ਨੂੰ ਰੂਹਾਨੀ ਉਪਦੇਸ਼ ਦਿੰਦੇ ਹੋ ਤੇ ਰੂਹਾਨੀਅਤ ਦੇ ਵਿਚ ਉਚੇ ਉਠਾਉਂਦੇ ਹੋ ਤੇ ਦੂਸਰੇ ਪਾਸੇ ਤੁਸੀਂ ਵਿਹਾਰ ਦੀ ਵੀ ਸੋਝੀ ਦਿੰਦੇ ਹੋ ਤੇ ਆਪ ਦੇ ਪਾਸ ਗਾਹਕ ਆਉਂਦੇ ਨੇ। ਜਦੋਂ ਆਪ ਦੇ ਪਾਸ ਆਉਂਦੇ ਨੇ ਤੇ ਜਦੋਂ ਧੜੀਆਂ ਗਿਣਦੇ ਗਿਣਦੇ ਤੇਰ੍ਹਾਂ ਤੇ ਪਹੁੰਚਦੇ ਹੋ ਉਸ ਵੇਲੇ ਪਤਾ ਨਹੀਂ ਕਿੰਨੀਆਂ-ਕਿੰਨੀਆਂ ਧੜੀਆਂ ਭਰ ਕੇ ਤੇਰ੍ਹਾਂ ਹੀ ਪਾਈ ਜਾਂਦੇ ਹੋ, ਤੇਰਾ ਤੇਰਾ ਤੇਰਾ ਤੇਰਾ ਤੇਰਾ ਨਾਲ ਸਮਾਧੀ ਲਗ ਜਾਂਦੀ ਐ। ਵਿਹਾਰ ਭੀ ਪੂਰਾ ਕਰਦੇ ਹੋ, ਤੁਸੀਂ ਦੀਨ ਦੁਨੀਆਂ ਦੋਹਾਂ ਦੇ ਰਾਖੇ ਹੋ। ਪਾਤਸ਼ਾਹ! ਮੈਂ ਗਰੀਬ ਤਕਲੀਫ ਦੇ ਵਿਚ ਹਾਂ। ਸਫੈਦਪੋਸ਼ ਹਾਂ, ਕਿਸੇ ਅੱਗੇ ਅੱਜ ਤਕ ਹੱਥ ਨਹੀਂ ਅੱਡਿਆ, ਲੜਕੀ ਵਿਆਹੁਣ ਯੋਗ ਹੋ ਗਈ, ਘਰ ਰੱਖੀ ਨਹੀਂ ਜਾ ਸਕਦੀ ਕਿਉਂਕਿ ਅੱਜ ਜ਼ਮਾਨਾ ਜੋ ਹੈ ਉਹ ਆਪਣਾ ਰਾਜ ਨਹੀਂ ਹੈ, ਗੁਲਾਮੀ ਦਾ ਜ਼ਮਾਨਾ ਗੁਜ਼ਰ ਰਿਹੈ ਤੇ ਬਾਹਰਲਿਆਂ ਪਠਾਣਾਂ ਦਾ ਰਾਜ ਹੈ, ਜੁਆਨ ਲੜਕੀ ਨੂੰ ਰਹਿਣ ਨਹੀਂ ਦਿੰਦੇ ਤੇ ਛੋਟੀ ਉਮਰ ਵਿਚ ਹੀ ਵਿਆਹ ਦੇਵਾਂ ਤੇ ਆਪਣੇ ਘਰ ਚਲੀ ਜਾਵੇ। ਸੋ ਪਾਤਸ਼ਾਹ! ਮੈਂ ਦਿਨ ਰਾਤ ਇਸ ਚਿੰਤਾ ਵਿਚ ਰਹਿੰਦਾਂ ਹਾਂ। ਮੈਨੂੰ ਕੋਈ ਰਾਹ ਦੱਸੋ, ਕ੍ਰਿਪਾ ਕਰੋ। ਮਹਾਰਾਜ ਜੀ ਨੇ ਦਰਦ ਭਰੀ ਅਪੀਲ ਸੁਣੀ ਤੇ ਆਪ ਨੇ ਫੁਰਮਾਨ ਕੀਤਾ ਕਿ ਪ੍ਰੇਮੀਆਂ! ਤੂੰ ਫਿਕਰ ਨਾ ਕਰ, ਤੂੰ ਐਂ ਦਸ ਤੈਨੂੰ ਚਾਹੀਦਾ ਕੀ ਹੈ - ਲਿਖ ਦੇ। ਉਸ ਵੇਲੇ ਸਾਰੀ ਰਸਦ ਜੋ ਸੀ, ਜੋ ਕਪੜਾ ਲੀੜਾ, ਜੋ ਚੀਜ਼ ਚਾਹੀਦੀ ਸੀ ਉਹ ਸਾਰੀ ਕਾਗਜ਼ ਦੇ ਉਤੇ ਲਿਖ ਦਿਤੀ। ਮਹਾਰਾਜ ਜੀ ਨੇ ਆਪਣੇ ਦਸਤ-ਏ-ਮੁਬਾਰਕ ਨਾਲ ਆਪ ਲਿਖੀ ਤੇ ਕਿਹਾ ਤੂੰ ਫਿਕਰ ਨਾ ਕਰ, ਦੋ ਚਾਰ ਦਿਨਾਂ ਦੇ ਅੰਦਰ ਸਾਰਾ ਕੰਮ ਬਣ ਜਾਏਗਾ। ਉਸ ਵੇਲੇ ਆਪ ਨੇ ਮਾਇਆ ਦੇ ਦਿਤੀ, ਭਾਈ ਭਗੀਰਥ ਨੂੰ ਬੁਲਾਇਆ ਤੇ ਕਿਹਾ ਗੁਰਸਿੱਖਾ! ਐਂ ਕਰ, ਲਾਹੌਰ ਜਾਹ ਤੇ ਓਥੋਂ ਆਹ ਚੀਜ਼ਾਂ ਖਰੀਦ ਲਿਆ ਤੇ ਆਹ ਪੈਸੇ ਲੈ ਜਾ ਪਰ ਇਹ ਸਾਰਾ ਕੰਮ ਛੇਤੀਂ ਛੇਤੀਂ ਕਰਨੈ; ਲਾਹੌਰ ਸਿਰਫ ਇਕ ਰਾਤ ਰਹਿਣਾ ਹੈ, ਦੂਸਰੀ ਰਾਤ ਨਹੀਂ ਰਹਿਣਾ। ਗੱਲ ਸਮਝਾ ਦਿਤੀ, ਪੈਸੇ ਦੇ ਦਿਤੇ। ਭਾਈ ਭਗੀਰਥ ਲਾਹੌਰ ਪਹੁੰਚ ਗਿਆ।

ਉਥੇ ਜਦੋਂ ਗਿਆ, ਜਾ ਕੇ ਚੰਗਾ ਵਪਾਰੀ ਦੇਖ ਕੇ, ਜਿਸ ਦਾ ਨਾਉਂ ਭਾਈ ਮਨਸੁਖ ਸੀ ਉਹਦੇ ਕੋਲ ਜਾ ਕੇ ਸਾਰੀ ਲਿਸਟ ਦਿਖਾਈ ਤੇ ਕਿਹਾ, "ਸ਼ਾਹ ਜੀ! ਵਿਆਹ ਹੈ ਤੇ ਆਹ ਸਮਾਨ ਦੀ ਲਿਸਟ ਹੈ, ਇਸ ਦੇ ਮੁਤਾਬਿਕ ਸਾਨੂੰ ਵਿਆਹ ਲਈ ਸੌਜ ਛੇਤੀਂ ਤੋਂ ਛੇਤੀਂ ਚਾਹੀਦਾ ਹੈ। ਜੋ ਕੁਛ ਤੁਹਾਡੇ ਕੋਲ ਹੈ ਤੁਸੀਂ ਦੇ ਦਿਓ, ਜੋ ਕੁਛ ਤੁਹਾਡੇ ਕੋਲ ਨਹੀਂ ਹੈ ਉਹ ਸਾਨੂੰ ਹੋਰਾਂ ਤੋਂ ਮੰਗਾ ਕੇ ਦੇ ਦਿਓ। ਭਾਈ ਮਨਸੁਖ ਨੇ ਲਿਸਟ ਪੜ੍ਹੀ ਤੇ ਕਹਿਣ ਲੱਗਿਆ, "ਭਾਈ ਤੁਹਾਡਾ ਨਾਉਂ ਕੀ ਹੈ?

ਇਸ ਨੇ ਕਿਹਾ, "ਮੈਨੂੰ ਭਗੀਰਥ ਕਹਿੰਦੇ ਨੇ।"

ਉਸ ਨੇ ਕਿਹਾ, "ਭਾਈ ਭਗੀਰਥ! ਇਹ ਜਿਹੜੀ ਲਿਸਟ ਹੈ, ਬਾਕੀ ਸਾਰਾ ਸਮਾਨ ਤਾਂ ਮੈਂ ਹੁਣੇ ਤਿਆਰ ਕਰਾ ਦਿੰਦਾ ਹਾਂ, ਪਰ ਚੂੜਾ ਨਹੀਂ ਬਣਨਾ, ਇਹਨੂੰ ਬਣਾਉਣ ਵਾਸਤੇ ਜਿਸ ਤਰ੍ਹਾਂ ਦਾ ਚੂੜਾ ਲਿਖਿਆ ਹੋਇਆ ਹੈ, ਇਹ ਨੂੰ ਦੋ ਦਿਨ ਚਾਹੀਦੇ ਨੇ।

ਭਾਈ ਭਗੀਰਥ ਨੇ ਕਿਹਾ, "ਦੇਖ ਭਾਈ ਮਨਸੁਖ ਜੀ! ਪਰ ਮੈਂ ਇਕ ਰਾਤ ਤੋਂ ਵੱਧ ਨਹੀਂ ਰਹਿ ਸਕਦਾ ਕਿਉਂਕਿ ਮੈਨੂੰ ਹੁਕਮ ਨਹੀਂ ਹੈ।"

ਕਹਿਣ ਲੱਗਿਆ, "ਤੁਸੀਂ ਦੌਲਤ ਖਾਨ ਲੋਧੀ ਦੀ ਨੌਕਰੀ ਕਰਦੇ ਹੋ? ਉਨ੍ਹਾਂ ਨੇ ਹੁਕਮ ਦਿਤਾ ਹੈ ਕਿ ਇਕ ਰਾਤ ਤੋਂ ਵੱਧ, ਦੋ ਰਾਤਾਂ ਨਾ ਰਿਹੋ? ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਤੁਸੀਂ ਦੋ ਰਾਤਾਂ ਰਹੋ, ਇਥੇ ਮੁਲਤਾਨੀ ਘੋੜਿਆਂ ਦਾ ਯੱਕਾ (ਟਾਂਗਾ) ਬਹੁਤ ਤੇਜ਼ ਚਲਦੈ। ਉਹ ਥੋੜ੍ਹੇ ਸਮੇਂ ਵਿਚ ਹੀ ਸੁਲਤਾਨਪੁਰ ਪਹੁੰਚਾ ਦੇਵੇਗਾ, ਫਿਰ ਉਹਦੇ ਵਿਚ ਜਿਥੇ ਤੁਸੀਂ ਦੋ ਰਾਤਾਂ ਰਹੋਗੇ, ਇਕ ਰਾਤ ਐਧਰ ਮੁਜਰੇ ਪਾ ਦਿਓ, ਤੁਹਾਡਾ ਕੰਮ ਬਣ ਜਾਏਗਾ, ਨਾਲੇ ਤੁਹਾਡੇ ਕੋਲ ਸਮਾਨ ਬੱਝਿਆ ਹੋਏਗਾ, ਕਿਥੇ ਚੁਕੀ ਜਾਓਂਗੇ। ਓਥੋਂ ਤੁਸੀਂ ਤਾਂਗੇ ਵਿਚ ਬੈਠ ਕੇ, ਯੱਕੇ ਵਿਚ ਬੈਠ ਕੇ ਚਲੇ ਜਾਇਓ।"

ਭਾਈ ਭਗੀਰਥ ਕਹਿਣ ਲੱਗਿਆ, "ਠੀਕ ਹੈ ਇਹ ਸਾਰੀਆਂ ਗੱਲਾਂ ਮੈਂ ਜਾਣਦਾਂ ਪਰ ਹੁਕਮ ਡਾਹਢੇ ਦਾ ਹੈ। ਉਹ ਕਹਿਣ ਲੱਗਿਆ, "ਤੁਸੀਂ ਕੋਈ ਨੌਕਰੀ ਕਰਦੇ ਹੋਂ, ਪਠਾਣ ਦਾ ਹੁਕਮ ਹੈ ਜਾਂ ਕਿਸੇ ਹੋਰ ਹਾਕਮ ਦਾ ਹੁਕਮ ਹੈ?"

ਭਾਈ ਭਗੀਰਥ ਨੇ ਕਿਹਾ ਕਿ ਹਾਕਮ ਦਾ ਹੁਕਮ ਹੁੰਦਾ ਤਾਂ ਮੈਨੂੰ ਕੋਈ ਔਖ ਨਹੀਂ ਸੀ ਪਰ ਇਹ ਹੁਕਮ ਡਾਹਢੇ ਦਾ ਹੈ ਜਿਸ ਦੀ ਅਦੂਲੀ ਕਰਕੇ ਮੇਰੇ ਦੀਨ ਦੁਨੀਆਂ ਦੋਨੋਂ ਵਿਗੜਦੇ ਨੇ।

ਉਹ ਸੁਣਦੇ ਸਾਰ ਚੌਂਕ ਗਿਆ। ਕਹਿਣ ਲੱਗਿਆ, "ਹੈਂ! ਐਹੋ ਜਿਹਾ ਵੀ ਕੋਈ ਹਾਕਮ ਅੱਜ ਦੇ ਸੰਸਾਰ ਵਿਚ ਹੈ ਜਿਸ ਦੀ ਹੁਕਮ ਅਦੂਲੀ ਕਰਕੇ ਦੀਨ ਵੀ ਵਿਗੜਦਾ ਹੋਵੇ ਤੇ ਦੁਨੀਆਂ ਵੀ ਵਿਗੜਦੀ ਹੋਵੇ। ਦੁਨੀਆਂ ਤਾਂ ਅਸੀਂ ਸੁਣੀ ਹੈ ਲੇਕਿਨ ਦੀਨ ਦੀ ਗੱਲ ਤਾਂ ਹਾਕਮਾਂ ਦੇ ਕੋਲ ਹੁੰਦੀ ਹੀ ਨਹੀਂ। ਕਹਿਣ ਲੱਗਿਆ, "ਭਾਈ ਭਗੀਰਥ ਐਨੀ ਔਖੀ ਗੱਲ ਹੈ?"

ਉਸ ਨੇ ਕਿਹਾ ਇਹ ਬਹੁਤ ਔਖੀ ਗੱਲ ਹੈ ਕਿਉਂਕਿ ਜੋ ਸੇਵਾ ਮੈਂ ਸਿਰ ਤੇ ਚੁੱਕੀ ਹੋਈ ਹੈ ਉਹ ਤਨਖਾਹ ਲੈਣ ਵਾਲੀ ਨਹੀਂ ਹੈ, ਉਹ ਤਾਂ ਆਪਾ ਦੇਣ ਵਾਲੀ ਹੈ, ਦਿੰਦੇ ਹੀ ਚਲੇ ਜਾਣਾ ਹੈ, ਆਪਣੇ ਕੋਲ ਕੁਛ ਨਹੀਂ ਰੱਖਣਾ ਕਿਉਂਕਿ ਔਖੀ ਸੇਵਾ ਹੈ, ਔਖੀ ਬਾਤ ਹੈ। ਇਸ ਤਰ੍ਹਾਂ ਦੇ ਨਾਲ ਫੁਰਮਾਨ ਹੈ-

***ਧਾਰਨਾ - ਗੁਰ ਕੀ ਸੇਵਾ ਔਖੀ ਹੈ - 2***
***ਸਿਰੁ ਦੀਜੇ ਆਪ ਗਵਾਇ - 2***

***ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥***
***ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥***
***ਪੰਨਾ - 27***

ਕਹਿਣ ਲੱਗੇ, "ਭਾਈ ਮਨਸੁਖ! ਮੈਂ ਗੁਰੂ ਦੀ ਸੇਵਾ ਵਿਚ ਹਾਜ਼ਰ ਹਾਂ ਤੇ ਮੇਰੇ ਗੁਰੂ ਦਾ ਹੁਕਮ ਹੈ ਕਿ ਇਕ ਰਾਤ ਤੋਂ ਵੱਧ ਨਹੀਂ ਰਹਿਣਾ ਤੇ ਜਿਹੜੀ ਮਹਾਂਪੁਰਸ਼ਾਂ ਦੀ ਸੇਵਾ ਹੈ ਇਹ ਬਹੁਤ ਔਖੀ ਹੁੰਦੀ ਹੈ। ਇਹਦੇ ਵਿਚ ਜੇ ਆਪਾ ਰੱਖ ਲਵੇ ਫੇਰ ਤਾਂ ਇਹ ਸੇਵਾ ਹੁੰਦੀ ਨਹੀਂ, ਕਿ ਮੈਂ ਵੀ ਰਹਾਂ, ਮੇਰੀ ਹੋਂਦ ਭੀ ਰਹੇ ਤੇ ਸੇਵਾ ਵੀ ਹੋਵੇ। ਕਹਿੰਦੇ ਆਪਣੇ ਆਪ ਨੂੰ ਖਤਮ ਕਰਨਾ ਪੈਂਦੈ -

***ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥***
***ਗੁਰ ਕੀ ਆਗਿਆ ਮਨ ਮਹਿ ਸਹੈ॥***
***ਆਪਸ ਕਉ ਕਰਿ ਕਛੁ ਨ ਜਨਾਵੈ॥***
***ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥***
***ਮਨੁ ਬੇਚੈ ਸਤਿਗੁਰ ਕੈ ਪਾਸਿ॥***
***ਤਿਸੁ ਸੇਵਕ ਕੇ ਕਾਰਜ ਰਾਸਿ॥***
***ਸੇਵਾ ਕਰਤ ਹੋਇ ਨਿਹਕਾਮੀ॥***
***ਤਿਸ ਕਉ ਹੋਤ ਪਰਾਪਤਿ ਸੁਆਮੀ॥ ਪੰਨਾ - 287***

ਰੱਬ ਤਾਂ ਉਹਨੂੰ ਮਿਲਦਾ ਹੈ ਜਿਹੜਾ ਆਪਣਾ ਆਪ ਮਿਟਾ ਦੇਵੇ। ਜੇ 'ਮੈਂ' ਉਵੇਂ ਹੀ ਰਹੇ ਤੇ ਸੇਵਾ ਵੀ ਕਰਦਾ ਹੈ ਤੇ ਆਪਣੇ ਆਪ ਨੂੰ ਵੀ ਗਿਣਦੈ ਕਿ ਮੇਰੀ ਵੀ ਮਹਿਮਾ ਹੋਵੇ, ਮੈਨੂੰ ਵੀ ਲੋਕ ਚੰਗਾ ਕਹਿਣ, ਮੇਰੇ ਵੀ ਆਖੇ ਲੱਗਣ; ਫੇਰ ਤਾਂ ਭਾਈ ਸੇਵਾਦਾਰ ਨਹੀਂ ਹੈ, ਫੇਰ ਤਾਂ ਸ਼ਰੀਕ ਹੋ ਜਾਂਦੈ। ਉਹਦੀ ਸੇਵਾ ਥਾਂ ਨਹੀਂ ਪਿਆ ਕਰਦੀ, ਗੁਰੂ ਦੀ ਗੋਦ ਵਿਚ ਸਮਾਉਣਾ ਪੈਂਦੈ, ਇਕ ਥਾਂ ਦੇ ਉਤੇ ਦੋਨੋਂ ਚੀਜ਼ਾਂ ਨਹੀਂ ਰਹਿੰਦੀਆਂ -

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥***
***ਪੰਨਾ - 560***

ਸੇਵਾਦਾਰ ਦੇ ਵਿਚ ਜੇ 'ਮੈਂ' ਹੈ ਤਾਂ ਉਹਦੀ ਸੇਵਾ ਥਾਂ ਨਹੀਂ ਪਿਆ ਕਰਦੀ। ਸੇਵਾ ਉਹਦੀ ਥਾਂ ਪੈਂਦੀ ਹੈ ਜਿਹੜਾ 'ਮੈਂ' ਗਵਾ ਦੇਵੇ ਤੇ ਜਦ ਤਕ ਹਉਮੈ ਹੈ ਮਹਾਰਾਜ ਜੀ ਫੁਰਮਾਨ ਕਰਦੇ ਨੇ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਪੰਨਾ - 1102***

ਜੇ 'ਮੈਂ' ਨੂੰ ਰੱਖ ਕੇ ਸੇਵਾ ਕਰਦੈ, ਕਹਿੰਦੇ ਉਹ ਸੇਵਕ ਨਹੀਂ ਹੋਇਆ ਕਰਦਾ, ਸੇਵਾਦਾਰ ਨਹੀਂ ਹੋਇਆ ਕਰਦਾ।

ਇਕ ਮਹਾਤਮਾ ਸੀ, ਆਪ ਦੇ ਪਾਸ ਇਕ ਡਾਕੂ ਆ ਗਿਆ, ਪੁਲਿਸ ਮਗਰ ਲੱਗੀ ਹੋਈ ਸੀ ਤੇ ਜਦ ਨੇੜੇ ਆ ਗਈ ਤਾਂ ਮਨ ਵਿਚ ਕਹਿਣ ਲੱਗਿਆ ਕਿ ਸੰਤ ਮੈਨੂੰ ਬਚਾਅ ਲੈਣਗੇ। ਸੰਤਾਂ ਦੇ ਕੋਲ ਜਾਂਦਿਆਂ ਹੀ ਪੈਰੀਂ ਪੈ ਗਿਆ। ਕਹਿਣ ਲੱਗਿਆ, "ਮਹਾਰਾਜ! ਮੈਂ ਡਾਕੂ ਹਾਂ, ਮੈਂ ਤੁਹਾਡੇ ਤੋਂ ਲੁਕੋ ਨਹੀਂ ਰਖਦਾ ਤੇ ਮੇਰੇ ਮਗਰ ਔਹ ਦੇਖੋ ਪੁਲਿਸ ਆ ਗਈ, ਜੇ ਅੱਜ ਬਚਾਅ ਲਵੋਂ, ਮੈਂ ਤੁਹਾਡਾ ਸਾਰੀ ਜ਼ਿੰਦਗੀ ਅਹਿਸਾਨ ਨਹੀਂ ਭੁੱਲਾਂਗਾ।" ਸੰਤ ਕਹਿਣ ਲੱਗੇ, "ਪ੍ਰੇਮੀਆਂ! ਹੁਣ ਤਾਂ ਗੱਲਬਾਤ ਦਾ ਕੋਈ ਸਮਾਂ ਨਹੀਂ ਹੈ, ਜਾਹ ਉਥੋਂ ਮਾਲਾ ਚੁੱਕ ਲੈ ਤੇ ਬੈਠ ਕੇ 'ਵਾਹਿਗੁਰੂ-ਵਾਹਿਗੁਰੂ' ਕਰੀ ਜਾਹ।" ਉਸੇ ਵੇਲੇ ਪੁਲਿਸ ਆ ਗਈ। ਇਹ ਬੈਠਾ ਮਾਲਾ ਫੇਰੀਂ ਜਾਂਦੈ।

ਪੁਲਿਸ ਕਹਿਣ ਲੱਗੀ, "ਸੰਤ ਜੀ! ਇਥੇ ਚੋਰ ਆਇਐ?"

ਸੰਤਾਂ ਨੇ ਕਿਹਾ, "ਭਾਈ! ਸਾਨੂੰ ਤਾਂ ਚੋਰ ਵੀ ਸੰਤ ਤੇ ਸੰਤ ਵੀ ਸੰਤ।"

***ਚੋਰ ਸਾਧ ਸਭ ਬ੍ਰਹਮ ਪਛਾਨੋ। ਪੈਂਤੀਸ ਅੱਖਰੀ***

ਸਾਨੂੰ ਤਾਂ ਕੋਈ ਮਾੜਾ ਨਹੀਂ ਦਿਸਦਾ, ਮੈਂ ਹੀ ਮਾੜਾ ਹਾਂ, ਮੇਰੇ ਨਾਲੋਂ ਤਾਂ ਤੁਸੀਂ ਸਾਰੇ ਹੀ ਚੰਗੇ ਓਂ, ਚੋਰ ਵੀ ਚੰਗੇ ਨੇ।

***ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪੰਨਾ - 728***

ਮੈਂ ਚੰਗਾ ਨਹੀਂ ਹਾਂ ਤੇ ਮੈਨੂੰ ਕੋਈ ਬੁਰਾ ਦਿਸਦਾ ਨਹੀਂ ਹੈ। ਮੈਨੂੰ ਤਾਂ ਕੋਈ ਚੋਰ ਦਿਸਦਾ ਹੀ ਨਹੀਂ।

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ।।***
***ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥***
***ਪੰਨਾ - 610***

ਵਾਹਿਗੁਰੂ ਜੀ ਹੀ ਹਨ ਸਾਰੇ ਰੂਪਾਂ ਵਿਚ। ਇਹ ਗੱਲ ਕਹਿਣ ਦੀ ਨਹੀਂ ਹੁੰਦੀ ਸਾਧਸੰਗਤ ਜੀ! ਮਹਾਤਮਾ ਸਾਰੇ ਬ੍ਰਹਮ ਪਛਾਣ ਕੇ ਚਲਦੇ ਹਨ।

ਯੂ.ਪੀ. ਵਿਚ ਜਿਥੇ ਮੇਰਾ ਫਾਰਮ ਸੀ, ਨਾਲ ਹੀ ਇਕ ਨਗਰ ਕੈਮਰੀ ਨਾਮ ਦਾ ਸੀ, ਥਾਣਾ ਸੀ ਓਥੇ। ਉਥੇ ਇਕ ਸਾਧੂ ਰਿਹਾ ਕਰਦੇ ਸੀ ਅਣਗਉਲੇ ਜਿਹੇ, ਕੋਈ ਨਹੀਂ ਸੀ ਉਨ੍ਹਾਂ ਨੂੰ ਜਾਣਦਾ। ਮੈਂ ਕਈ ਵਾਰੀ ਸੁਣਿਆ ਸੀ। ਇਕ ਵਾਰੀ ਮਨ ਵਿਚ ਆਇਆ ਕਿ ਦਰਸ਼ਨ ਕਰਕੇ ਆਈਏ, ਸੰਤਾਂ ਦੇ ਦਰਸ਼ਨ ਦਾ ਬਹੁਤ ਮਹਾਤਮ ਹੁੰਦਾ ਹੈ।

***ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥***
***ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥***
***ਪੰਨਾ - 1377***

ਸੰਤਾਂ ਪਾਸ ਜਾਣ ਕਰਕੇ ਨੁਕਸਾਨ ਨਹੀਂ ਕਦੇ ਹੋਇਆ ਕਰਦਾ, ਲਾਭ ਹੀ ਹੋਇਆ ਕਰਦੈ। ਮੈਂ ਚਲਿਆ ਗਿਆ, ਜਾ ਕੇ ਨਮਸਕਾਰ ਕਰੀ। ਮੈਂ ਕਿਹਾ, "ਮਹਾਂਪੁਰਸ਼ੋ! ਮੈਨੂੰ ਪਤਾ ਲੱਗਿਐ ਕਿ ਤੁਹਾਡੇ ਕੋਲ ਡਾਕੂ ਆ ਗਏ ਸੀ ਤੇ ਤੁਹਾਨੂੰ ਬਹੁਤ ਮਾਰਿਆ।" ਸੰਤ ਕਹਿਣ ਲੱਗੇ, ਨਾ-ਨਾ ਉਹ ਤਾਂ ਭਗਵਨ ਆਏ ਸੀ ਭਗਵਾਨ। ਉਨ੍ਹਾਂ ਦਾ ਰੂਪ ਐਸਾ ਹੀ ਸੀ ਤੇ ਭਗਵਾਨ ਮੈਨੂੰ ਕਹਿੰਦੇ ਸੀ, ਕਿ ਦੱਸ ਤੇਰੇ ਕੋਲ ਕੀ ਹੈ। ਮੈਂ ਕਿਹਾ, ਤੁਸੀਂ ਤਾਂ ਅੰਤਰਜਾਮੀ ਹੋ, ਦੇਖ ਲਓ ਜਿਹੜਾ ਕੁਛ ਦੇਖਣੈ। ਤੁਸੀਂ ਸਾਡੀ ਡਿਊਟੀ ਲਾਈ ਹੈ ਕਿ ਗਜਾ ਕਰਕੇ ਲਿਆਓ ਤੇ ਇਥੇ ਛਕ ਛਕਾ ਲਓ, ਸਾਧੂਆਂ ਨੂੰ ਛਕਾ ਦਿਓ। ਸੋ ਭਗਵਨ! ਆਪ ਨੇ ਮਾਇਆ ਤਾਂ ਸਾਨੂੰ ਦਿਤੀ ਓ ਨਹੀਂ। ਉਹ ਕਹਿਣ ਲੱਗੇ, "ਭਗਵਨ ਫੇਰ ਮੈਨੂੰ ਕੁੱਟਣ ਲੱਗ ਗਏ ਤੇ ਕਹਿਣ ਲੱਗੇ ਕਿ ਤੂੰ ਦੱਸ, ਭਗਵਨ ਭਗਵਨ ਛੱਡ, ਤੂੰ ਪੈਸੇ ਦੇਣੇ ਨੇ ਕਿ ਨਹੀਂ ਤੇ ਭਗਵਨ ਮੁਝੇ ਮਾਰਤੇ ਰਹੇ।" ਮੈਂ ਕਿਹਾ, "ਭਗਵਨ, ਇਹ ਸਰੀਰ ਤੁਹਾਡਾ ਹੈ, ਜਿੰਨਾ ਮਾਰਨੈ ਮਾਰੀ ਜਾਓ। ਫੇਰ ਭਗਵਾਨ ਨੇ ਕਈ ਥਾਂ ਜ਼ਖਮ ਕਰ ਦਿਤੇ, ਕਈ ਥਾਂ ਹੱਡੀਆਂ ਮਰੋੜ ਦਿਤੀਆਂ ਤੇ ਚਲੇ ਗਏ।" ਗਊ ਖੜ੍ਹੀ ਸੀ,

ਮੈਂ ਕਿਹਾ ਇਹ ਗਊ ਹੈ ਆਪ ਦੀਆਂ ਸੰਗਤਾਂ ਨੂੰ ਦੁੱਧ ਪਿਲਾਉਣ ਵਾਸਤੇ ਤੇ ਇਹ ਲੈ ਜਾਓ, ਜੇ ਸੰਗਤਾਂ ਨੂੰ ਦੁਧ ਨਹੀਂ ਪਿਲਾਉਣਾ। ਫੇਰ ਭਗਵਨ ਚਲੇ ਗਏ।

ਮੈਂ ਕਿਹਾ, "ਸੰਤ ਜੀ! ਤੁਸੀਂ ਫੇਰ ਪੁਲਿਸ ਵਿਚ ਰਿਪੋਰਟ ਨਹੀਂ ਦਿਤੀ?" ਕਹਿੰਦੇ, "ਨਾ, ਭਗਵਨ ਕੀ ਰਿਪੋਰਟ ਕਹਾਂ ਦੀ ਜਾਤੀ ਹੈ।" ਮੈਂ ਕਿਹਾ ਕਿ ਆਪ ਦੀ ਬੜੀ ਨੇਸ਼ਟਾ ਹੈ। ਡਾਕੂਆਂ ਨੂੰ ਭੀ ਭਗਵਾਨ ਸਮਝ ਰਹੇ ਹੋ। ਉਨ੍ਹਾਂ ਨੇ ਕਿਹਾ ਕਿ ਇਥੇ ਸਾਰੇ ਭਗਵਾਨ ਹੀ ਤਾਂ ਹੈ।

ਉਸ ਵੇਲੇ ਮੈਂ ਉਨ੍ਹਾਂ ਦੇ ਕਮਰੇ ਵਿਚ ਵੜਨ ਲੱਗਿਆ। ਸੰਤ ਕਹਿਣ ਲੱਗੇ, "ਆਗੇ ਏਕ ਭਗਵਨ ਹੈਂ, ਦੇਖ ਲੇਨਾ। ਮੈਂ ਦੇਖਿਆ, ਬਹੁਤ ਵੱਡਾ ਸਾਰਾ ਸੱਪ ਪਿਆ ਹੈ। ਮੈਂ ਕਿਹਾ, "ਇਹ ਇਥੇ ਹੀ ਰਹਿੰਦੈ ਸੰਤ ਜੀ?" ਕਹਿੰਦੇ ਹਾਂ, ਯਹੀਂ ਰਹਿਤੇ ਹੈਂ ਹਮ ਦੋਨੋਂ। ਯੇ ਭੀ ਯਹੀਂ ਰਹਿਤੇ ਹੈਂ, ਮੈਂ ਭੀ ਯਹੀਂ ਰਹਿਤਾ ਹੂੰ।" ਮੈਂ ਕਿਹਾ, "ਰਾਤ ਨੂੰ ਬਾਹਰ ਵੀ ਨਿਕਲਦੇ ਹੋ?" ਕਹਿੰਦੇ, "ਹਾਂ"। ਮੈਂ ਕਿਹਾ, "ਸੌਂਦੇ ਕਿਥੇ ਹੁੰਦੇ ਹੋ?" ਕਹਿੰਦੇ, "ਮੈਂ ਤੋਂ ਧਰਤੀ ਪਰ ਹੀ ਲੇਟ ਜਾਤਾ ਹੂੰ – ਚਟਾਈ ਪਰ। ਇਹ ਭਗਵਨ ਭੀ ਆ ਜਾਤੇ ਹੈਂ, ਕਈ ਬਾਰ ਮੇਰੇ ਊਪਰ ਹੀ ਸੋ ਜਾਤੇ ਹੈਂ, ਕਈ ਬਾਰ ਸਾਥ ਪੜੇ ਰਹਤੇ ਹੈਂ।" ਫੇਰ ਮੈਂ ਕਿਹਾ, "ਤੁਸੀਂ ਜਗਾਉਂਦੇ ਹੋ?" ਕਹਿੰਦੇ, "ਮੈਂ ਆਵਾਜ਼ ਦਿੰਦਾ ਹਾਂ ਕਿ ਭਗਵਨ ਅੰਮ੍ਰਿਤ ਵੇਲਾ ਹੋ ਗਿਆ, ਹੁਣ ਅਸੀਂ ਇਸ਼ਨਾਨ ਕਰਨੈ, ਹੁਣ ਜਾਓ ਤੁਸੀਂ ਆਪਣਾ ਆਰਾਮ ਕਰੋ।" ਫਿਰ ਕਹਿੰਦੇ, ਰੋਜ਼ ਤੁਰ ਜਾਂਦੈ। ਸੰਤ ਜੀ ਨੇ ਦੱਸਿਆ ਕਿ ਐਹੋ ਜਿਹੇ ਬਹੁਤ ਨੇ। ਅਜਿਹੇ 50-60 ਸੱਪ ਇਥੇ ਰਹਿੰਦੇ ਨੇ, ਭਗਵਨ ਦਰਸ਼ਨ ਦਿੰਦੇ ਰਹਿੰਦੇ ਨੇ। ਸੋ ਸਾਧਸੰਗਤ ਜੀ! ਉਨ੍ਹਾਂ ਸੰਤਾਂ ਦੀ ਦ੍ਰਿਸ਼ਟੀ ਐਸੀ ਸੀ –

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥***

***ਪੰਨਾ – 272***

ਬ੍ਰਹਮਦ੍ਰਿਸ਼ਟੀ ਸੀ ਉਨ੍ਹਾਂ ਦੀ।

ਸੋ ਉਸ ਚੀਜ਼ ਵਿਚ ਲਾਭ ਹੀ ਲਾਭ ਹੋਇਆ ਕਰਦੈ ਕਿਉਂਕਿ ਜਦੋਂ ਹਉਮੈ ਟੁੱਟ ਜਾਂਦੀ ਹੈ ਉਸ ਵੇਲੇ ਇਕ ਨਜ਼ਰ ਆਉਣਾ ਸ਼ੁਰੂ ਹੋ ਜਾਂਦੈ। ਸੋ, ਜਿਹੜਾ ਸੇਵਾਦਾਰ ਹਉਮੈ ਰੱਖ ਕੇ ਸੇਵਾ ਕਰਦੈ, ਉਹਦੀ ਸੇਵਾ ਥਾਂ ਨਹੀਂ ਪਿਆ ਕਰਦੀ। ਸੇਵਾ ਥਾਂ ਉਸ ਦੀ ਪੈਂਦੀ ਹੈ ਜਿਹੜਾ ਹਉਮੈ ਮਾਰ ਦੇਵੇ ਤੇ ਮਨ ਤੇ ਤਨ ਗੁਰੂ ਨੂੰ ਸਉਂਪ ਦੇਵੇ।

***ਧਾਰਨਾ – ਹਉਮੈ ਵਿਚੋਂ ਮਾਰ,***
***ਤਨ ਸਉਪ ਦੇ ਗੁਰਾਂ ਨੂੰ – 2***
***ਸਉਂਪ ਦੇ ਗੁਰਾਂ ਨੂੰ-ਤਨ ਸਉਂਪ ਦੇ ਗੁਰਾਂ ਨੂੰ – 2***
***ਹਉਮੈ ਵਿਚੋਂ ਮਾਰ,.................।***

'ਮੈਂ' ਮਾਰ ਕੇ ਮਨ ਵੀ ਤੇ ਧਨ ਵੀ ਸਉਂਪ ਕੇ ਕੀ ਹੁੰਦੈ? ਦੋ ਵਾਜੇ ਵਜਦੇ ਹੋਣ, ਜੇ ਇਕ ਦੀ ਸੁਰ ਗਲਤ ਚਲ ਰਹੀ ਹੈ, ਦੂਜੇ ਦੀ ਵੀ ਸੁਰ ਗਲਤ ਚਲ ਰਹੀ ਹੈ, ਆਪਣੇ ਆਪ ਮਰਜ਼ੀ ਨਾਲ ਵਾਜਾ ਵਜ ਰਿਹੈ, ਉਹ ਸੁਰ ਨਹੀਂ ਹੋਇਆ ਕਰਦੀ, ਫਿੱਕਾ ਪੈ ਜਾਂਦੈ। ਏਵੇਂ ਜਿਹੜਾ ਗੁਰੂ ਦੇ ਕੋਲ, ਸੰਤਾਂ ਦੇ ਕੋਲ ਸੇਵਕ ਹੁੰਦੈ, ਜੇ ਉਹ ਮਨ ਮਤਿ ਕਰੇ ਤਾਂ ਉਹ ਸੁਰ ਨਹੀਂ ਹੁੰਦਾ, ਉਹਦੀ ਤਰੱਕੀ ਰੁਕ ਜਾਂਦੀ ਹੈ। ਤਰੱਕੀ ਰੁਕਣ ਦੇ ਇਲਾਵਾ ਬਹੁਤ ਵੱਡੇ ਦੋਸ਼ ਦਾ ਭਾਗੀ ਬਣ ਜਾਇਆ ਕਰਦੈ। ਸੋ ਐਸਾ ਫੁਰਮਾਨ ਹੈ –

***ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ॥***

***ਪੰਨਾ – 28***

ਜਿਹੜਾ ਹਰ ਵਕਤ ਪ੍ਰਭੂ ਨੂੰ ਹਿਰਦੇ ਦੇ ਅੰਦਰ ਧਾਰਨ ਕਰਕੇ ਰਖਦੈ, ਉਹ ਸੇਵਕ ਹੈ।

***ਮਨੁ ਤਨੁ ਸਉਪੇ ਆਗੈ ਧਰੈ ਹਉਮੈ ਵਿਚਹੁ ਮਾਰਿ॥***
***ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ॥***

***ਪੰਨਾ – 28***

ਸੋ ਭਾਈ ਭਗੀਰਥ ਕਹਿਣ ਲੱਗਿਆ, "ਮਨਸੁਖ ਜੀ! ਜੇ ਕੋਈ ਰਾਜਾ ਹੁੰਦਾ, ਨਵਾਬ ਹੁੰਦਾ, ਦੌਲਤ ਖਾਂ ਲੋਧੀ ਹੁੰਦਾ ਤਾਂ ਮੈਨੂੰ ਕੋਈ ਫਿਕਰ ਨਹੀਂ ਸੀ, ਮੈਂ ਇਕ ਰਾਤ ਦੀ ਥਾਂ ਦੋ ਰਾਤਾਂ ਠਹਿਰ ਜਾਂਦਾ।"

ਸਾਧ ਸੰਗਤ ਜੀ! ਸ਼ਰਧਾ ਧਾਰ ਲਓ, ਜੇ ਪਰਤੀਤ ਧਾਰ ਲਓਂਗੇ, ਸਭ ਕੁਛ ਹੋ ਜਾਏਗਾ, ਬੰਧਨ ਕੱਟ ਜਾਣਗੇ।

***ਕਲੀਕਾਲ ਤਾਰਨ ਕਰਤਾਰਾ॥***
***ਨਿਜ ਸਰੂਪ ਕੀਨੋ ਅਵਤਾਰਾ॥***

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ – 356***

ਉਹਨੇ ਤਾਂ ਨਿਜ ਸਰੂਪ ਕੀਤਾ ਹੋਇਆ ਹੈ, ਇਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਨੇ –

***ਧਾਰਨਾ – ਪਰਮੇਸ਼ਰ ਪੂਰਾ ਐ,***
***ਸਤਿਗੁਰ ਮੇਰਾ, ਸਤਿਗੁਰ ਮੇਰਾ – 2, 2.***
***ਸਤਿਗੁਰੂ ਮੇਰਾ – 4, 2***
***ਪਰਮੇਸ਼ਰ ਪੂਰਾ ਐ,...........2***

ਕਹਿਣ ਲੱਗੇ, "ਭਾਈ ਮਨਸੁਖ ਜੀ! ਤੁਸੀਂ ਨਿਹਚੇ ਵਿਚ ਆਓ, ਪਰਤੀਤ ਵਿਚ ਆਓ। ਜੋ ਗੁਰੂ ਨਾਨਕ ਪਾਤਸ਼ਾਹ ਨੇ, ਉਹ ਮੇਰੇ ਗੁਰੂ ਨੇ, ਉਨ੍ਹਾਂ ਨੂੰ ਨਾ ਕਹੋ ਕਿ ਕਲੀ ਕਾਲ ਵਿਚ ਕੋਈ ਨਹੀਂ ਹੈ। ਇਹ ਜੋ ਤੁਹਾਡਾ ਤਜਰਬਾ ਹੈ ਕਿ ਕਲੀ ਕਾਲ ਵਿਚ ਕੋਈ ਪੂਰਾ ਨਹੀਂ ਹੈ, ਠੀਕ ਹੈ ਤੁਸੀਂ ਦੇਖਿਐ, ਕਿਉਂਕਿ ਤੁਹਾਡਾ ਕੱਚਿਆਂ ਨਾਲ ਵਾਹ ਪਿਐ ਪਰ ਮੇਰਾ ਪੱਕਿਆਂ ਨਾਲ ਵਾਹ ਪਿਐ –

***ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥***
***ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥***
***ਪੰਨਾ – 397***

ਉਹ ਤਾਂ ਪੂਰਾ ਪ੍ਰਮੇਸ਼ਰ ਹੈ। ਸੋ ਇਹ –

***ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ॥***
***ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ॥***
***ਪੰਨਾ – 802***
***ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ॥***
***ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥***
***ਪੰਨਾ – 52***

ਸੋ ਐਸਾ ਜੋ ਸਤਿਗੁਰੂ ਹੈ ਉਹਦਾ ਤਾਂ ਦਰਸ਼ਨ ਕਰਨ ਦੇ ਨਾਲ ਹੀ ਆਦਮੀ ਦੇ ਮਨ ਵਿਚ ਧਰਮ ਪੈਦਾ ਹੋ ਜਾਂਦਾ ਹੈ –

***ਸਤਿਗੁਰੁ ਧਰਤੀ ਧਰਮ ਹੈ***
***ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥***
***ਗੁਰਸਿਖੀ ਅੰਮ੍ਰਿਤੁ ਬੀਜਿਆ***
***ਤਿਨ ਅੰਮ੍ਰਿਤ ਫਲੁ ਹਰਿ ਪਾਏ॥ ਪੰਨਾ – 302***

ਸੋ ਪਰਤੀਤ ਦੀ ਗੱਲ ਹੋਇਆ ਕਰਦੀ ਹੈ। ਮੈਨੂੰ ਤਾਂ ਪੂਰੀ ਪਰਤੀਤ ਹੈ। ਸਾਰੀ ਗੱਲ ਦੱਸੀ ਕਿ ਕਿਸ ਤਰ੍ਹਾਂ ਦੇ ਨਾਲ ਮੈਂ ਪ੍ਰਿਤਮਾ ਦੀ ਪੂਜਾ ਕਰਿਆ ਕਰਦਾ ਸੀ ਤੇ ਮੇਰੇ ਨੇਤਰ ਬੰਦ ਸਨ ਤੇ ਮੈਨੂੰ ਭਾਖਿਆ ਹੋਈ, "ਭਗੀਰਥ! ਜੇ ਤੂੰ ਮੁਕਤੀ ਲੈਣੀ ਹੈ ਤਾਂ ਸੁਲਤਾਨਪੁਰ ਵਿਚ ਗੁਰੂ ਨਾਨਕ ਗੁਪਤ ਰਹਿ ਕੇ ਮੋਦੀ ਦਾ ਕੰਮ ਕਰ ਰਿਹੈ, ਉਹਦੀ ਸ਼ਰਨ ਵਿਚ ਚਲਿਆ ਜਾਹ, ਉਹ ਮੁਕਤੀ ਦੇ ਸਕਦੈ; ਮੈਂ ਤਾਂ ਪਦਾਰਥ ਦੇ ਸਕਦੀ ਹਾਂ, ਮੁਕਤੀ ਦੀ ਵਸਤੂ ਜੋ ਹੈ ਉਹ ਮੇਰੇ ਪਾਸ ਨਹੀਂ ਹੈ। ਪ੍ਰਮੇਸ਼ਰ ਦੇ ਦਰਸ਼ਨ ਤਾਂ ਮੈਨੂੰ ਵੀ ਨਹੀਂ ਹੋਏ, ਮੈਂ ਤੈਨੂੰ ਨਹੀਂ ਕਰਾ ਸਕਦੀ। ਸੋ ਉਸ ਵੇਲੇ ਤੋਂ ਮੇਰੇ ਮਨ 'ਚ ਪਰਤੀਤ ਆ ਗਈ।

ਸਾਧਸੰਗਤ ਜੀ! ਸਾਰੀ ਗੱਲ ਪਰਤੀਤ ਦੀ ਹੋਇਆ ਕਰਦੀ ਹੈ –

***ਧਾਰਨਾ – ਹੋਵੇ ਪਰਤੀਤ ਜੀ,***
***ਸਤਿਗੁਰੂ ਦੀ ਪੂਰੀ ਮਨ ਵਿਚ – 2, 2.***

ਸਤਿਗੁਰ ਦੀ ਪਰਤੀਤੀ ਜਦੋਂ ਤਕ ਸਾਡੇ ਮਨ ਵਿਚ ਨਹੀਂ ਆਉਂਦੀ, ਸ਼ੱਕ ਵਿਚ ਰਹਿੰਦੇ ਹਾਂ ਕਿ ਕੀ ਇਹ ਭਵਜਲ ਵਿਚੋਂ ਪਾਰ ਲੰਘਾ ਦੇਣਗੇ? ਇਹ ਨਾਮ 'ਵਾਹਿਗੁਰੂ' ਮੰਤਰ ਸਾਨੂੰ ਪਾਰ ਕਰ ਦਏਗਾ ਕਿ ਨਹੀਂ, ਗੁਰੂ ਨਾਨਕ ਸਾਡੀ ਸੁਣ ਲੈਣਗੇ ਜਾਂ ਨਹੀਂ। ਨਹੀਂ ਤਾਂ ਅਸੀਂ ਮਾਤਾ ਰਾਨੀ ਨੂੰ ਮੰਨੀਏ, ਉਹ ਸੁਣੇਗਾ ਜਾਂ ਜਾ ਕੇ ਅਸੀਂ ਗੁੱਗੇ ਦੀ ਜਾਂ ਮਸਾਨ ਦੀ ਜਾਂ ਫਲਾਣਾ ਪੀਰ ਹੈ ਉਹ ਛੇਤੀ ਸੁਣ ਲੈਂਦੈ, ਫਲਾਣਾ ਦੇਵਤਾ ਹੈ, ਉਹ ਸੁਣ ਲੈਂਦੈ, ਉਹਦੇ ਕੋਲ ਜਾਈਏ। ਇਹ ਪਰਤੀਤ ਹੋਇਆ ਕਰਦੀ ਹੈ ਕਿ ਮੇਰਾ ਸਤਿਗੁਰੂ ਆਪ ਨਾਲ ਰਹਿੰਦਾ ਹੈ, ਹਰ ਥਾਂ ਹਾਜ਼ਰ ਨਾਜ਼ਰ ਹੈ –

***ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥***
***ਪੰਨਾ – 30***

ਜੇ ਪਰਤੀਤ ਘੱਟ ਹੈ, ਕੰਮ ਨਹੀਂ ਬਣਿਆ ਕਰਦਾ। ਪੂਰਾ ਵਿਸ਼ਵਾਸ਼ ਹੋਵੇ – 100 ਫੀ ਸਦੀ, ਫੇਰ ਉਥੇ ਪੂਰੀ ਗੱਲ ਬਣ ਜਾਂਦੀ ਹੈ। ਜਿਹੋ ਜਿਹਾ ਉਹਨੂੰ ਜਾਣੋ ਤੇਹੋ ਜਿਹਾ ਸੁਖ ਹੁੰਦੈ।

ਗੁਰੂ ਅੰਗਦ ਸਾਹਿਬ ਮਹਾਰਾਜ, ਭਾਈ ਬਾਲਾ ਜੀ ਬੈਠੇ ਨੇ, ਬਾਬਾ ਬੁੱਢਾ ਜੀ ਵੀ ਬੈਠੇ ਨੇ। ਗੁਰੂ ਮਹਾਰਾਜ ਨੇ ਭਾਈ ਬਾਲਾ ਜੀ ਨੂੰ ਪੁਛਿਆ, "ਭਾਈ ਬਾਲਾ ਜੀ! ਤੁਸੀਂ ਨੌਂਆਂ ਖੰਡਾਂ, ਸੱਤਾਂ ਦੀਪਾਂ, ਜਿਥੇ ਤਕ ਧਰਤੀ ਦੀ ਆਬਾਦੀ ਹੈ ਸਾਰੇ ਜਾ ਕੇ ਗੁਰੂ ਨਾਨਕ ਪਾਤਸ਼ਾਹ ਦੇ ਕੌਤਕ ਦੇਖੇ, ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ? ਕਿਉਂਕਿ ਸਾਧਸੰਗਤ ਜੀ! ਅੱਜਕਲ੍ਹ ਨਕਸ਼ੇ ਬਣਦੇ ਨੇ ਕਿ ਗੁਰੂ ਨਾਨਕ ਸਾਹਿਬ ਓਥੇ ਤਕ ਗਏ। ਗੁਰੂ ਨਾਨਕ ਸਾਹਿਬ ਤਾਂ ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਜਿਥੇ ਤਕ ਸ੍ਰਿਸ਼ਟੀ ਸੀ ਉਥੇ ਤਕ ਗਏ। ਫੇਰ ਕਹਿੰਦੇ ਨੇ ਕਿ ਉਹ ਅੰਗਰੇਜ਼ੀ, ਅਫਰੀਕਾ ਵਗੈਰਾ ਦੀ ਬੋਲੀ ਕਿਵੇਂ ਬੋਲਦੇ ਸੀ।

ਸਾਧਸੰਗਤ ਜੀ! ਸਾਰਿਆਂ ਦੇ ਅੰਦਰ ਬਾਣੀ ਜਿਹੜੀ ਹੈ ਇਹ ਚਾਰ ਹਿੱਸਿਆਂ ਵਿਚ ਹੈ। ਪਹਿਲਾ ਹਿੱਸਾ ਜੋ ਹੋਇਆ ਕਰਦਾ ਹੈ ਉਸ ਨੂੰ 'ਪਰਾ ਬਾਣੀ' ਕਹਿੰਦੇ ਨੇ। ਉਹਨੂੰ ਅਸੀਂ ਵੀ ਨਹੀਂ ਸਮਝਦੇ, ਐਵੇਂ ਉਠ ਖੜ੍ਹਦੀ ਹੈ ਸਾਡੇ ਅੰਦਰ। ਦੂਸਰੀ ਹੋਇਆ ਕਰਦੀ ਹੈ ਹਿਰਦੇ ਦੀ ਬਾਣੀ ਜਿਸ ਨੂੰ 'ਪਸੰਤੀ' ਕਹਿੰਦੇ ਨੇ। ਜੇ ਇਹਨੂੰ ਅੰਗਰੇਜ਼ੀ ਵਿਚ ਕਹੀਏ ਤਾਂ ਇਹਨੂੰ ਟੈਲੀਪੈਥੀ ਕਹਿੰਦੇ ਨੇ, ਉਹਦੇ ਵਿਚ ਭਾਵ ਹੁੰਦੇ ਨੇ, ਅੱਖਰ ਨਹੀਂ ਕੋਈ ਵੀ ਹੁੰਦਾ। ਤੀਸਰੀ ਹੋਇਆ ਕਰਦੀ ਹੈ 'ਕੰਠ ਦੀ ਬਾਣੀ' ਜਿਸ ਨੂੰ 'ਮੱਧਮਾ' ਕਹਿੰਦੇ ਨੇ। ਚੌਥੀ ਜਿਵੇਂ ਮੈਂ ਬੋਲ ਰਿਹਾ ਹਾਂ, ਇਹ 'ਬੈਖਰੀ' ਹੈ। ਇਹ ਬੈਖਰੀ ਬਾਣੀ ਤਾਂ ਹੋਇਆ ਕਰਦੀ ਹੈ ਆਪਣੇ ਆਪਣੇ ਦੇਸ਼ ਦੀ। ਜਿਹੜੀ ਮੱਧਮਾ ਬਾਣੀ ਹੋਇਆ ਕਰਦੀ ਹੈ ਉਹ ਦੋਹਾਂ ਦਾ ਮਿਲਗੋਭਾ ਹੁੰਦਾ ਹੈ, ਕੁਛ ਆਪਣੇ ਦੇਸ਼ ਦੀ, ਕੁਛ ਅੱਖਰ ਬਣ ਰਹੇ ਨੇ। ਜਿਹੜੀ ਹਿਰਦੇ ਦੀ ਬਾਣੀ ਹੈ 'ਪਸੰਤੀ' ਜਿਸ ਨੂੰ ਆਖਦੇ ਨੇ, ਉਹ ਭਾਵ ਦੀ ਬਾਣੀ ਹੁੰਦੀ ਹੈ, ਅੱਖਰ ਨਹੀਂ ਉਸ ਵਿਚ ਹੁੰਦੇ, ਟੈਲੀਪੈਥੀ ਹੁੰਦੀ ਹੈ। ਜਿਹੜਾ ਟੈਲੀਪੈਥੀ ਸਮਝਦਾ ਹੈ ਉਹ ਸਮਝੋ ਡੰਗਰਾਂ ਦੀ ਬਾਣੀ, ਦਰਖਤਾਂ ਦੀ ਬਾਣੀ, ਪਰਿੰਦਿਆਂ ਦੀ ਬਾਣੀ, ਕੀੜੀਆਂ ਦੀ ਬਾਣੀ ਸਭ ਦੀ ਬਾਣੀ ਸਮਝ ਜਾਂਦੈ।

ਕਈ ਮਹਾਤਮਾਂ ਦੀਆਂ ਸਾਖੀਆਂ ਆਉਂਦੀਆਂ ਨੇ ਕਿ ਜਾਨਵਰ ਉਨ੍ਹਾਂ ਨਾਲ ਗੱਲਾਂ ਕਰਦੇ ਸੀ। ਜਾਨਵਰ ਸਾਰੇ ਹੀ ਬੋਲਦੇ ਨੇ, ਪਰ ਇਕ ਦੂਸਰੇ ਨਾਲ ਟੈਲੀਪੈਥੀ ਨਾਲ ਗੱਲ ਕਰਦੇ ਨੇ। ਕੁਛ ਇਨ੍ਹਾਂ ਦੀਆਂ ਨਿਸ਼ਾਨੀਆਂ ਵੀ ਨੇ।

ਸੋ ਗੁਰੂ ਨਾਨਕ ਪਾਤਸ਼ਾਹ ਸਾਰਿਆਂ ਦੇ ਭਾਵ ਦੀ ਬਾਣੀ ਸਮਝਦੇ ਸੀ, ਸਾਰਿਆਂ ਨੂੰ ਅੰਦਰੋਂ ਸਮਝਾ ਦਿੰਦੇ ਸੀ। ਦੂਜੀ ਗੱਲ, ਉਹ ਸਾਰਾ ਹੀ ਜਾਣਦੇ ਸੀ, ਕੋਈ ਚੀਜ਼ ਨਹੀਂ ਸੀ ਕਿ ਆਹ ਬਾਣੀ ਨਹੀਂ ਸੀ ਜਾਣਦੇ, ਅੰਗਰੇਜ਼ੀ ਨਹੀਂ ਸੀ ਪੜ੍ਹੇ, ਐਸੀ ਗੱਲ ਨਹੀਂ ਹੈ। ਜਿਥੇ ਤਕ ਧਰਤੀ ਸੀ ਉਥੇ ਤਕ ਗੁਰੂ ਨਾਨਕ ਪਾਤਸ਼ਾਹ ਗਏ, ਸਭ ਦਾ ਉਧਾਰ ਕੀਤਾ। ਮਿਸਰ ਵਿਚ ਗਏ, ਸੁਡਾਨ 'ਚ ਗਏ, ਅਫਰੀਕਾ ਵਿਚ ਗਏ, ਸਾਖੀਆਂ ਆਉਂਦੀਆਂ ਨੇ ਕਿ ਐਹੋ ਜਿਹੇ ਲੋਕ ਸੀ ਜਿਹੜੇ ਬੰਦੇ ਹੀ ਖਾਂਦੇ ਸੀ, ਉਨ੍ਹਾਂ ਦਾ ਵੀ ਆਪ ਨੇ ਉਧਾਰ ਕੀਤਾ।

ਸੋ ਗੁਰੂ ਅੰਗਦ ਪਾਤਸ਼ਾਹ ਨੇ ਪੁਛਿਆ ਕਿ ਭਾਈ ਬਾਲਾ ਜੀ! ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ? ਭਾਈ ਬਾਲਾ ਜੀ ਨੇ ਕਿਹਾ, ਪਾਤਸ਼ਾਹ! ਉਹ ਤਾਂ ਪੂਰਨ ਸੰਤ ਸਨ। ਮਹਾਰਾਜ ਜੀ ਚੁੱਪ ਕਰ ਗਏ ਕਿ ਭਾਈ ਬਾਲਾ ਨਾਲ ਰਹਿ ਕੇ ਵੀ ਗੁਰੂ ਨਾਨਕ ਪਾਤਸ਼ਾਹ ਨੂੰ ਸਮਝਿਆ ਨਹੀਂ ਹੈ। ਅਸੀਸ ਦਿਤੀ, "ਚੰਗਾ ਭਾਈ! ਤੂੰ ਵੀ ਸੰਤ ਹੋਇਆ।" ਬਾਬਾ ਜੀ ਨੂੰ ਪੁਛਿਆ, "ਬਾਬਾ ਜੀ! ਤੁਸੀਂ ਤਾਂ ਗੁਰੂ ਨਾਨਕ ਪਾਤਸ਼ਾਹ ਦੇ ਨਾਲ 8 ਸਾਲ ਦੀ ਉਮਰ ਤੋਂ ਹੀ ਲੱਗੇ ਹੋਏ ਹੋਂ ਤੇ ਆਪ ਨੇ ਗੁਰੂ ਨਾਨਕ ਪਾਤਸ਼ਾਹ ਦੇ ਬੜੇ ਖੁਲ੍ਹ ਕੇ ਦਰਸ਼ਨ ਕਰੇ ਨੇ ਤੇ ਬਹੁਤ ਕੁਛ ਉਨ੍ਹਾਂ ਬਾਰੇ ਜਾਣਦੇ ਹੋਂ, ਤੁਸੀਂ ਕੀ ਸਮਝਦੇ ਰਹੇ?

ਬਾਬਾ ਜੀ ਕਿਹਾ, "ਮਹਾਰਾਜ! ਉਹ ਤਾਂ ਪੂਰਨ ਬ੍ਰਹਮਗਿਆਨੀ ਸਨ।"

ਕਹਿੰਦੇ, "ਚੰਗਾ, ਤੁਸੀਂ ਬ੍ਰਹਮਗਿਆਨੀ ਹੋਏ।" ਇਸ ਤਰ੍ਹਾਂ ਆਪ ਨੇ ਵਾਰੀ-ਵਾਰੀ ਸਾਰਿਆਂ ਨੂੰ ਪੁਛਿਆ, ਭਾਈ ਭਗੀਰਥ ਨੂੰ, ਭਾਈ ਮਨਸੁਖ ਨੂੰ। ਸਾਰਿਆਂ ਨੇ ਆਪਣੇ ਆਪਣੇ ਨਿਹਚੇ ਨਾਲ ਜਵਾਬ ਦਿਤਾ। ਜਦੋਂ ਸਾਰੇ ਗੁਰੂ ਨਾਨਕ ਪਾਤਸ਼ਾਹ ਦੇ ਬਾਰੇ ਦਸ ਚੁੱਕੇ ਤਾਂ ਉਸ ਵੇਲੇ ਸਾਰਿਆਂ ਨੇ ਹੀ ਬੇਨਤੀ ਕੀਤੀ ਕਿ ਪਾਤਸ਼ਾਹ! ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਸੀ? ਉਸ ਵੇਲੇ ਆਪ ਦੇ ਨੇਤਰਾਂ ਦੇ ਕੋਇਆਂ ਵਿਚੋਂ ਇਕ-ਇਕ ਕਤਰਾ ਹੰਝੂਆਂ ਦਾ ਹੇਠਾਂ ਨੂੰ ਵਹਿ ਤੁਰਿਆ, ਕਾਫੀ ਦੇਰ ਆਪ ਚੁੱਪ ਰਹੇ। ਉਸ ਤੋਂ ਬਾਅਦ ਬੋਲੇ, ਸਾਧਸੰਗਤ ਜੀ! ਗੁਰੂ ਨਾਨਕ ਪਾਤਸ਼ਾਹ ਦੇ ਬਾਰੇ ਪੁਛਦੇ ਹੋਂ, ਉਹ ਤਾਂ ਕਰੋੜਾਂ ਬ੍ਰਹਿਮੰਡਾਂ ਦੇ ਮਾਲਕ ਆਪ ਨਿਰੰਕਾਰ, ਗੁਰੂ ਨਾਨਕ ਰੂਪ ਹੋ ਕੇ ਗੁਰੂ ਜੋਤੀ 'ਚ ਪ੍ਰਗਟ ਹੋਏ ਸੀ। ਸਾਰਿਆਂ ਨੇ ਨਮਸਕਾਰ ਕੀਤੀ, ਤੇ ਕਿਹਾ ਕਿ ਪਾਤਸ਼ਾਹ! ਤਾਂ ਹੀ ਆਪ ਗੁਰੂ ਨਾਨਕ ਪਾਤਸ਼ਾਹ ਦਾ ਰੂਪ ਹੀ ਹੋ ਗਏ।

ਸੋ ਸਾਧਸੰਗਤ ਜੀ! ਨਿਹਚੇ ਦਾ ਫਰਕ ਹੈ। ਚਾਰ ਨਿਹਚੇ ਹੁੰਦੇ ਨੇ - ਪਹਿਲਾ ਨਿਹਚਾ ਹੁੰਦੈ ਕਿ ਮੇਰਾ ਜੋ ਗੁਰੂ ਹੈ ਉਹ ਚੰਗਾ ਸੰਤ ਹੈ; ਦੂਸਰਾ ਨਿਹਚਾ ਹੁੰਦੈ ਕਿ ਮੇਰਾ ਗੁਰੂ ਸਾਰੇ ਸੰਤਾਂ ਨਾਲੋਂ ਚੰਗਾ ਸੰਤ ਹੈ; ਤੀਸਰਾ ਨਿਹਚਾ ਹੁੰਦੈ ਕਿ ਮੇਰਾ ਗੁਰੂ ਤਾਂ ਪ੍ਰਭੂ ਵਰਗਾ ਹੀ ਹੈ; ਚੌਥਾ ਨਿਹਚਾ ਹੋਇਆ ਕਰਦੈ ਕਿ ਮੇਰਾ ਗੁਰੂ ਤਾਂ ਸਾਖਸ਼ਾਤ ਆਪ ਹੀ ਪ੍ਰਮੇਸ਼ਰ ਹੈ। ਸੋ ਜਿਹੋ ਜਿਹਾ ਜਾਣਦੈ, ਉਹੋ ਜਿਹਾ ਹੀ ਫਲ ਮਿਲਦਾ ਹੈ -

***ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥***
***ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ॥***
***ਪੰਨਾ - 30***

ਗੁਰੂ ਮਹਾਰਾਜ ਕਹਿੰਦੇ ਨੇ ਕਿ ਪ੍ਰਮੇਸ਼ਰ ਨਾਲ ਭਾਉ ਲਾ ਕੇ ਦੇਖ ਲਓ, ਪਿਆਰ ਲਾ ਕੇ ਦੇਖ ਲਓ; ਸਹਸਾ ਤਾਂ ਇਹਦੇ ਵਿਚ ਹੈ ਹੀ ਨਹੀਂ।

***ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ॥***
***ਪੰਨਾ - 30***

ਉਹ ਤਾਂ ਸ਼ਬਦ ਦੇ ਨਾਲ ਜੁੜੇ ਹੁੰਦੇ ਨੇ, ਇਕੋ ਹੀ ਹੁੰਦੇ ਨੇ, ਦੋ ਨਹੀਂ ਹੋਇਆ ਕਰਦੇ -

ਸੋ ਕਹਿਣ ਲੱਗੇ, "ਮਨਸੁਖ ਜੀ! ਤੁਸੀਂ ਇਸ ਗੱਲ ਦੇ ਉਤੇ ਸੰਸਾ ਨਾ ਕਰੋ,

***'ਕਲੀਕਾਲ ਤਾਰਨ ਕਰਤਾਰਾ।***
***ਨਿਜ ਸਰੂਪ ਕੀਨੋ ਅਵਤਾਰਾ॥'***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - 356***

ਉਹ ਤਾਂ ਕਰਤਾਰ ਨੇ ਆਪਣਾ ਨਿਜ ਸਰੂਪ ਬਣਾਇਐ।

***ਜਿਹ ਕੇ ਜਾਗਹਿ ਭਾਗ ਮਹਾਨਾ॥***
***ਸੋ ਮਹਿਮਾ ਜਾਨਹਿ ਮਤਿਵਾਨਾ॥***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - 356***

ਉਹ ਮੱਤ ਵਾਲਾ ਬਣਦੈ ਇਸ ਚੀਜ਼ ਦੀ ਮਹਿਮਾ ਨੂੰ ਜਾਣ ਕੇ। ਪਰ ਆਪ ਹੁਣ ਅੱਜਕਲ੍ਹ ਆਪਣੇ ਆਪ ਨੂੰ ਛੁਪਾਈ ਬੈਠੇ ਨੇ, ਮੋਦੀ ਬਣੇ ਹੋਏ ਨੇ। ਕਈ ਵਾਰੀ ਮੌਜ ਵਿਚ ਆ ਕੇ ਆਪ ਤੋਲਣ ਲਗ ਜਾਂਦੇ ਨੇ। ਜਦੋਂ ਬਾਰਾਂ ਤੋਂ ਬਾਅਦ ਤੇਰਾਂ ਆਉਂਦੈ, 13 ਨਹੀਂ ਕਹਿੰਦੇ, ਤੇਰਾ ਕਹਿੰਦੇ ਨੇ, ਤੇਰਾ ਤੇਰਾ ਤੇਰਾ......., ਸਮਾਧੀ ਲਗ ਜਾਂਦੀ ਹੈ। ਸਮਾਧੀ ਖੁਲ੍ਹਦੀ ਨਹੀਂ, ਤੱਕੜੀ ਰੁਕ ਜਾਂਦੀ ਹੈ, ਗਾਹਕ ਖੜ੍ਹੇ ਉਡੀਕਦੇ ਰਹਿੰਦੇ ਨੇ ਕਿ 'ਤੇਰਾ' ਨੇ ਕੀ ਕਰ ਦਿਤਾ। ਕਹਿੰਦੇ, ਫੇਰ ਉਹ ਵੱਟਾ ਚੁਕਦੇ ਨੇ, ਸੇਰ ਦਾ, ਦੋ ਸੇਰ ਦਾ, ਪਾਈ ਜਾਂਦੇ ਨੇ; ਪੰਜ ਸੇਰ ਦਾ ਪਾ ਲੈਂਦੇ ਨੇ, ਦਸ ਸੇਰ ਦਾ ਪਾ ਲੈਂਦੇ ਨੇ ਤੇ ਜਦੋਂ 'ਪਾਓ' ਨੂੰ ਹੱਥ ਲਾਉਂਦੇ ਨੇ ਤਾਂ ਪਾ ਪਾ, ਧੰਨ ਪਾ, ਧੰਨ ਤੂੰ। ਫੇਰ ਪਾ ਹੀ ਪਾ ਕਹੀ ਜਾਂਦੇ ਨੇ, ਵਜਦ ਵਿਚ ਆ ਜਾਂਦੇ ਨੇ।

***ਲੋਕਿਕ ਰੀਤਿ ਕਰਹਿਂ ਨਿਰਬਾਹੂ॥***
***ਰਿਦੇ ਗਯਾਨ ਘਨ ਅਗਮ ਅਥਾਹੂ॥***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - 356***

ਕਹਿੰਦੇ -

ਚੌਦਾਂ ਲੋਕਾਂ ਦੇ ਗਿਆਤਾ ਨੇ। ਭਾਈ ਮਨਸੁਖ ਕਹਿਣ ਲੱਗਾ, "ਭਾਈ ਬਿਲਕੁਲ ਠੀਕ ਹੈ, ਤੇਰਾ ਅਨੁਭਵ ਤੇਰੇ ਵਾਸਤੇ ਠੀਕ ਹੈ ਪਰ ਮੈਂ ਤਾਂ ਥਾਂ-ਥਾਂ ਫਿਰ ਕੇ ਜਿਵੇਂ ਮੱਛੀ ਪੱਥਰ ਚੱਟ ਕੇ ਮੁੜਦੀ ਹੈ, ਮੇਰਾ ਨਿਹਚਾ ਇਉਂ ਹਿਲਿਆ ਹੋਇਆ ਹੈ, ਮੇਰੀ ਜਦ ਤਕ ਪੂਰੀ ਨਿਸ਼ਾ ਨਹੀਂ ਹੁੰਦੀ, ਤਦ ਤਕ ਮੈਂ ਐਨਾ ਵਿਸ਼ਵਾਸ਼ ਤਾਂ ਨਹੀਂ ਕਰ ਸਕਦਾ ਜਿੰਨਾਂ ਤੂੰ ਕਰਦੈਂ। ਸੋ ਕਹਿਣ ਲੱਗਾ, "ਠੀਕ ਹੈ ਤੁਸੀਂ ਨਿਸ਼ਾ ਕਰਾ ਦਿਓ।"

ਮੈਨੂੰ ਤਾਂ ਜਦ ਤੋਂ ਉਨ੍ਹਾਂ ਨੇ 'ਨਾਮ' ਦੇ ਦਿਤਾ, ਮੈਂ ਹਲਕਾ ਫੁਲਕਾ ਹੋ ਗਿਆ, ਅੰਤਸ਼ਕਰਣ ਦੀ ਸਾਰੀ ਮੈਲ ਲਹਿ ਗਈ ਹੈ ਤੇ ਆਪਣੇ ਸਰੂਪ ਦਾ ਦਰਸ਼ਨ ਹੁੰਦੈ। ਇਸ ਤਰ੍ਹਾਂ ਫੁਰਮਾਨ ਹੈ -

***ਧਾਰਨਾ - ਅੰਮ੍ਰਿਤ ਨਾਮ ਰਿਦੇ ਮਹਿ ਦੀਨੋ,***
***ਜਨਮ ਜਨਮ ਕੀ ਮੈਲ ਗਈ - 2, 2.***
***ਜਨਮ ਜਨਮ ਕੀ ਮੈਲ ਗਈ - 2, 2.***
***ਅੰਮ੍ਰਿਤ ਨਾਮ ਰਿਦੇ ਮਹਿ ਦੀਨੋ,............।***

***ਗੁਰਿ ਪੂਰੈ ਮੇਰੀ ਰਾਖਿ ਲਈ॥***
***ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥***
***ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥***
***ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥***
***ਪੰਨਾ - 823***

ਕਹਿਣ ਲੱਗੇ, "ਮਨਸੁਖ ਜੀ! ਦੇਖੋ, ਆਦਮੀ ਆਪਣੀ ਆਪਣੀ ਅਕਲ ਮੁਤਾਬਿਕ ਚਲਦਾ ਹੈ, ਮੈਂ ਤਾਂ ਮੇਰੇ ਨਾਲ ਜੋ ਹੱਡ ਬੀਤੀ ਹੈ ਉਹ ਮੈਂ ਤੁਹਾਨੂੰ ਬੇਨਤੀ ਕੀਤੀ ਐ ਕਿ ਭਰੋਸਾ ਹੀ ਸਾਰੀ ਚੀਜ਼ ਹੁੰਦੀ ਹੈ, ਸ਼ਰਧਾ ਹੀ ਸਾਰੀ ਚੀਜ਼ ਹੁੰਦੀ ਹੈ। ਜੇ ਗੁਰੂ ਤੋਂ ਕੁਛ ਲੈਣਾ ਹੈ, ਮਹਾਂਪੁਰਸ਼ਾਂ ਤੋਂ ਕੁਛ ਲੈਣਾ ਹੈ ਤਾਂ ਸ਼ਰਧਾ ਹੋਵੇ ਤਾਂ ਮਿਲ ਜਾਂਦਾ ਹੈ। ਜੇ ਸ਼ਰਧਾ ਨਾ ਹੋਵੇ ਫੇਰ ਨਹੀਂ ਕੁਛ ਮਿਲਦਾ।

ਇਕ ਵਾਰੀ ਇਕ ਰਾਜਾ ਆਪਣੇ ਵਜ਼ੀਰ ਨੂੰ ਕਹਿਣ ਲੱਗਿਆ, "ਵਜ਼ੀਰ ਸਾਹਿਬ! ਇਕ ਗੱਲ ਨਹੀਂ ਮੇਰੀ ਸਮਝ ਵਿਚ ਆ ਰਹੀ। ਵਜ਼ੀਰ ਕਹਿਣ ਲੱਗਿਆ, "ਦੱਸੋ?" ਰਾਜੇ ਨੇ ਕਿਹਾ, "ਇਹ ਦੱਸ ਕਿ ਪੀਰ ਵੱਡਾ ਕਿ ਯਕੀਨ ਵੱਡਾ? ਇਨ੍ਹਾਂ ਦੋਹਾਂ ਵਿਚੋਂ ਕਿਹੜੀ ਚੀਜ਼ ਵੱਡੀ ਹੈ।" ਵਜ਼ੀਰ ਕਹਿੰਦਾ, "ਜੀ! ਦੋਵੇਂ ਵੱਡੀਆਂ ਨੇ, ਪੀਰ ਵੀ ਵੱਡਾ ਤੇ ਭਰੋਸਾ ਵੀ ਵੱਡਾ।" ਰਾਜਾ ਕਹਿਣ ਲੱਗਿਆ, "ਮੈਂ ਇਹ ਗੱਲ ਨਹੀਂ ਸੁਣਨੀ, ਦੋਹਾਂ 'ਚੋਂ ਇਕ ਦੱਸ ਕਿ ਕਿਹੜੀ ਵੱਡੀ ਹੈ।" ਵਜ਼ੀਰ ਨੇ ਕਿਹਾ, "ਮਹਾਰਾਜ! ਦੋਵੇਂ ਵੱਡੇ ਨੇ।" ਅਖੀਰ ਜਦ ਪੰਜ ਸੱਤ ਵਾਰੀ ਇਸ ਤਰ੍ਹਾਂ ਹੋਇਆ ਤਾਂ ਰਾਜੇ ਨੇ ਕਿਹਾ, ਤੂੰ ਮੈਨੂੰ ਦੋਹਾਂ 'ਚੋਂ ਇਕ ਕਿਉਂ ਨਹੀਂ ਦਸਦਾ? ਵਜ਼ੀਰ ਨੇ ਕਿਹਾ ਕਿ ਮਹਾਰਾਜ! ਫੇਰ ਦੱਸ ਦਿਨਾਂ। ਉਹ ਇਹ ਹੈ ਕਿ ਭਰੋਸਾ ਵੱਡਾ ਹੈ। ਜੇ ਪੀਰ ਵਿਚ ਕਮਜ਼ੋਰੀ ਵੀ ਹੋਵੇ, ਭਰੋਸਾ ਪੂਰਾ ਹੋਵੇ ਤਾਂ ਵੀ ਤਰਿਆ ਜਾ ਸਕਦਾ ਹੈ। ਧੰਨੇ ਦਾ ਜਿਹੜਾ ਮੁਰਸ਼ਦ ਸੀ ਜਿਹਨੇ ਵੱਟਾ ਦਿਤਾ ਸੀ, ਉਹਦਾ ਨਿਸ਼ਚਾ ਕਮਜ਼ੋਰ ਸੀ ਲੇਕਿਨ ਜਿਹੜਾ ਧੰਨੇ ਦਾ ਭਰੋਸਾ ਸੀ -

***ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥***
***ਪੰਨਾ - 488***

ਪਰਤੱਖ ਹੋ ਕੇ ਰੱਬ ਮਿਲ ਗਿਆ, ਪ੍ਰਸ਼ਾਦੇ ਛਕ ਲਏ ਪ੍ਰਮੇਸ਼ਰ ਨੇ ਤੇ ਬਾਅਦ ਵਿਚ ਜਿਹੜਾ ਤ੍ਰਿਲੋਚਨ ਪੰਡਤ ਸੀ ਜਦੋਂ ਉਹਨੂੰ ਪਤਾ ਲੱਗਿਆ ਕਿ ਧੰਨੇ ਨੂੰ ਪ੍ਰਾਪਤੀ ਹੋ ਗਈ। ਤਾਂ ਉਹ ਧੰਨੇ ਦੇ ਕੋਲ ਗਿਆ ਤੇ ਜਾ ਕੇ ਕਹਿਣ ਲੱਗਾ, "ਧੰਨਿਆ! ਠਾਕੁਰ ਨੂੰ ਪ੍ਰਸ਼ਾਦਾ ਛਕਾਉਂਦਾ ਹੁੰਦੈਂ?" ਧੰਨੇ ਨੇ ਕਿਹਾ, ''ਹਾਂ ਪੰਡਤ ਜੀ।'' ਉਹ ਅਭਿਮਾਨ ਵਿਚ ਨਹੀਂ ਆਇਆ, ਉਵੇਂ ਜਿਵੇਂ ਰਿਹਾ।

ਸੋ ਪੰਡਤ ਨੇ ਕਿਹਾ, ਪ੍ਰਸ਼ਾਦਾ ਛਕਾਉਂਦਾ ਹੁੰਨੈ?"

ਧੰਨੇ ਨੇ ਕਿਹਾ, "ਹਾਂ ਜੀ।"

"ਸੱਚੀਓਂ ਕਿ ਆਪ ਹੀ ਕਹਿ ਦਿੰਦਾ ਹੁੰਨੈ?"

"ਨਾ ਮਹਾਰਾਜ! ਉਹ ਤਾਂ ਰੋਜ਼ ਛਕਦੇ ਨੇ।"

"ਉਹ ਰਹਿੰਦੇ ਕਿਥੇ ਨੇ?"

"ਮੇਰੇ ਕੋਲੋਂ ਜਾਂਦੇ ਹੀ ਨਹੀਂ, ਇਥੇ ਹੀ ਰਹਿੰਦੇ ਨੇ।"

"ਹੁਣ ਵੀ ਹੈਗੇ?"

"ਹਾਂ।"

"ਕਿਥੇ ਨੇ?"

"ਔਹ ਦੇਖੋ, ਔਹ ਜਿਹੜੀ ਲਾਲ ਗਊ ਐ, ਗੋਰੀ ਗਊ, ਉਹਦੇ ਨਾਲ ਖੜ੍ਹੇ ਨੇ।"

"ਕਿਹੜੀ?"

"ਔਹ ਦੇਖੋ ਮਹਾਰਾਜ, ਦਰਖਤ ਦੇ ਉਰਲੇ ਪਾਸੇ।"

"ਗਊ ਤਾਂ ਖੜ੍ਹੀ ਹੈ, ਮੈਨੂੰ ਤਾਂ ਨਾਲ ਦਿਸਦੇ ਨਹੀਂ।"

"ਨਾਲ ਖੜ੍ਹੇ ਨੇ, ਆਹ ਹੁਣ ਐਧਰ ਨੂੰ ਤੁਰੇ ਆਉਂਦੇ ਨੇ।"

"ਧੰਨਿਆ! ਤੇਰੀ ਨਿਗ੍ਹਾ ਠੀਕ ਐ, ਕੋਈ ਦਿਮਾਗ 'ਚ ਨੁਕਸ ਤਾਂ ਨਹੀਂ? ਤੇਰੇ ਦਿਮਾਗ 'ਚ ਕੋਈ ਗਰਮੀ ਖੁਸ਼ਕੀ ਹੋ ਗਈ ਹੋਵੇ ਤੇ ਤੈਨੂੰ ਹੋਰ ਹੋਰ ਨਜ਼ਰ ਆਉਂਦਾ ਹੋਵੇ।"

ਧੰਨੇ ਨੇ ਕਿਹਾ, "ਪੰਡਤ ਜੀ! ਇਹ ਗੱਲ ਨਹੀਂ ਹੈ। ਪ੍ਰਭੂ ਤਾਂ ਹਲਟ ਵੀ ਹਕਦੇ ਹੁੰਦੇ ਨੇ, ਨੱਕੇ ਵੀ ਉਹੀ ਛੱਡਦੇ ਨੇ, ਕੁਤਰਾ ਵੀ ਕਰ ਦਿੰਦੇ ਨੇ, ਮੱਝਾਂ ਦੀਆਂ ਧਾਰਾਂ ਵੀ ਕੱਢ ਦਿੰਦੇ ਨੇ।"

ਪੰਡਤ ਨੇ ਕਿਹਾ, "ਫੇਰ ਤੂੰ ਕੀ ਕਰਦੈਂ?"

ਧੰਨੇ ਨੇ ਕਿਹਾ, "ਮੈਨੂੰ ਉਹ ਕਹਿੰਦੇ ਨੇ, ਤੂੰ ਇਥੇ ਬੈਠ, 'ਰਾਮ ਰਾਮ' ਕਰੀ ਜਾਹ, ਮੈਨੂੰ ਆਹੀ ਚੰਗਾ ਲਗਦਾ ਹੈ, ਮੈਨੂੰ ਆਦਤ ਪਈ ਹੋਈ ਹੈ। ਮੈਂ ਤਾਂ ਜਦ ਤੋਂ ਸੰਸਾਰ ਦੀ ਉਤਪਤੀ ਕਰੀ ਹੈ, ਉਸੇ ਵੇਲੇ ਤੋਂ ਸੰਤਾਂ ਦਾ ਕੰਮ ਕਰੀ ਜਾਨਾਂ ਤੇ ਪੰਡਤ ਜੀ! ਉਹ ਮੈਨੂੰ ਕੰਮ ਕਰਨ ਹੀ ਨਹੀਂ ਦਿੰਦੇ।"

ਪੰਡਤ ਸਮਝ ਗਿਆ ਕਿ ਕੁਛ ਗੜਬੜ ਜ਼ਰੂਰ ਹੈ, ਕੋਈ ਗੱਲ ਜ਼ਰੂਰ ਹੈ, ਗੱਲ ਤੋਂ ਬਿਨਾਂ ਤਾਂ ਇਹ ਨਹੀਂ ਕਹਿ ਰਿਹਾ। ਲੋਕ ਵੀ ਕਹਿੰਦੇ ਨੇ ਕਿ ਧੰਨੇ ਦਾ ਖੂਹ ਆਪੇ ਚੱਲੀ ਜਾਂਦੈ, ਨੱਕੇ ਵੀ ਆਪੇ ਛੁਟਦੇ ਨੇ ਤੇ ਧੰਨਾ ਅੱਖਾਂ ਮੀਚ ਕੇ ਬੈਠਾ ਰਹਿੰਦੈ। ਆਹੀ ਗੱਲ ਹੋਣੀ ਐ, ਦਿਸਦਾ ਤਾਂ ਕਿਸੇ ਨੂੰ ਹੈ ਨਹੀਂ। ਪੰਡਤ ਨੇ ਬੇਨਤੀ ਕੀਤੀ, "ਧੰਨਿਆ! ਮੈਂ ਤੈਨੂੰ ਸੱਚ ਦਸਦਾਂ ਕਿ ਮੈਂ ਤਾਂ ਤੈਨੂੰ ਐਵੇਂ ਹੀ ਕਹਿ ਦਿਤਾ ਸੀ ਕਿ ਮੈਂ ਠਾਕੁਰ ਨੂੰ ਭੋਗ ਲਵਾਉਨਾ, ਪ੍ਰਭੂ ਮੇਰਾ ਤਾਂ ਕਦੇ ਪ੍ਰਸ਼ਾਦਾ ਛਕਦੇ ਹੀ ਨਹੀਂ, ਮੈਂ ਤਾਂ ਆਪ ਹੀ ਖਾਂਦਾ ਹੁੰਨਾਂ। ਕਹਿਣ ਲੱਗਾ, "ਧੰਨਿਆ! ਤੂੰ ਠਾਕੁਰ ਨੂੰ ਬੇਨਤੀ ਕਰ ਕਿ ਮੈਨੂੰ ਵੀ ਦਰਸ਼ਨ ਦੇਣ।"

ਸੋ ਉਸ ਵੇਲੇ ਧੰਨੇ ਨੇ ਜਾ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਇਹਨੇ ਲਾਇਐ, ਇਹ ਮੇਰਾ ਗੁਰੂ ਹੈ, ਮੁਰਸ਼ਦ ਹੈ, ਤੁਸੀਂ ਇਸ ਨੂੰ ਦਰਸ਼ਨ ਦਿਓ। ਪ੍ਰਭੂ ਕਹਿਣ ਲੱਗੇ, ਧੰਨਿਆ! ਇਹ ਤਾਂ ਚਲਾਕ ਹੈ। ਚਲਾਕਾਂ ਨੂੰ ਮੇਰੇ ਦਰਸ਼ਨ ਨਹੀਂ ਹੁੰਦੇ -

***ਰੇ ਜਨ ਮਨੁ ਮਾਧਉ ਸਿਉ ਲਾਈਐ॥***
***ਚਤੁਰਾਈ ਨ ਚਤੁਰਭੁਜੁ ਪਾਈਐ॥ ਪੰਨਾ - 324***

***ਕਹੁ ਕਬੀਰ ਭਗਤਿ ਕਰਿ ਪਾਇਆ॥***
***ਭੋਲੇ ਭਾਇ ਮਿਲੇ ਰਘੁਰਾਇਆ॥ ਪੰਨਾ - 324***

ਤੇਰੇ ਮਨ ਵਿਚ ਭੋਲਾਪਨ ਸੀ, ਤਰਕ ਵਿਤਰਕ ਵਾਲਿਆਂ

ਨੂੰ ਨਹੀਂ ਮੈਂ ਮਿਲਿਆ ਕਰਦਾ। ਧੰਨਿਆਂ! ਮੈਂ ਤਾਂ ਪਿਆਰ ਦੇ ਵਸ ਹੁੰਨਾਂ, ਜਿਥੇ ਪਿਆਰ ਹੁੰਦੈ, ਉਥੇ ਮੈਂ ਬੰਨ੍ਹਿਆਂ ਜਾਂਦਾਂ, ਪਿਆਰ ਵਾਲੇ ਮੇਰੇ ਤੋਂ ਜਿਹੜਾ ਵੀ ਜੀਅ ਕਰਦੈ ਕੰਮ ਕਰਾ ਲੈਂਦੇ ਨੇ, ਮੈਂ ਉਨ੍ਹਾਂ ਦੇ ਵਸ ਵਿਚ ਆ ਜਾਨਾਂ।

***ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥***
***ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥***

***ਪੰਨਾ - 962***

ਸੋ ਦਰਸ਼ਨ ਇਹਨੂੰ ਨਹੀਂ ਹੋ ਸਕਦੇ। ਧੰਨਾ ਕਹਿਣ ਲੱਗਿਆ, "ਨਾ ਮਹਾਰਾਜ! ਕ੍ਰਿਪਾ ਕਰੋ। ਜੇ ਮੈਨੂੰ ਇਹ ਤੁਹਾਡੇ ਲੜ ਨਾ ਲਾਉਂਦਾ, ਤਾਂ ਮੇਰਾ ਕੀ ਬਣਦਾ।" ਪ੍ਰਭੂ ਨੇ ਕਿਹਾ, "ਧੰਨਿਆ! ਤੂੰ ਗੱਲ ਮੰਨ ਲਈ, ਜਿਹੜਾ ਮੰਨ ਲੈਂਦੈ - ***'ਮੰਨੈ ਤਰੈ ਤਾਰੇ ਗੁਰਸਿਖੁ॥' (ਪੰਨਾ - 2)*** ਜਿਹਦੇ ਮਨ ਵਿਚ ਨਿਸ਼ਚਾ ਹੁੰਦੈ ਉਹ ਸਿੱਖ ਗੁਰੂ ਨੂੰ ਵੀ ਤਾਰ ਦਿੰਦਾ ਹੈ। ਜਾਹ ਧੰਨਿਆ, "ਉਹਨੂੰ ਕਹਿ ਦੇ ਇਕ ਵਾਰੀ ਦਰਸ਼ਨ ਦੇਵਾਂਗੇ।" ਇਸ ਨੇ ਜਿਹੜਾ ਵੱਟਾ ਤੈਨੂੰ ਫੜਾਇਆ ਸੀ, ਉਹਦੇ ਨਾਲ ਇਹ ਆਪਣੀਆਂ ਜੁੱਤੀਆਂ ਦੇ ਕਿੱਲ੍ਹ ਠੋਕਦਾ ਹੁੰਦਾ ਸੀ। ਤੈਨੂੰ ਕਹਿ ਦਿਤਾ ਕਿ ਇਹ ਲੈ ਜਾ।

ਧੰਨੇ ਨੇ ਕਿਹਾ, "ਪਾਤਸ਼ਾਹ! ਮੇਰੇ ਕਰਕੇ ਇਸਨੂੰ ਦਰਸ਼ਨ ਦੇ ਦਿਓ?"

ਧੰਨੇ ਦੇ ਕਹਿਣ ਤੇ ਪ੍ਰਭੂ ਨੇ ਪੰਡਤ ਨੂੰ ਦਰਸ਼ਨ ਦਿਤੇ।

ਸੋ ਵਜ਼ੀਰ ਕਹਿਣ ਲੱਗਿਆ, "ਮਹਾਰਾਜ! ਜੇ ਪੀਰ ਮਾੜਾ ਵੀ ਹੈ ਪਰ ਜੇ ਭਰੋਸਾ ਪੂਰਾ ਹੋਵੇ ਤਾਂ ਭਰੋਸਾ ਵੱਡਾ ਹੁੰਦੈ, ਉਹਦੇ ਨਾਲ ਤਰ ਜਾਇਆ ਕਰਦੈ। ਬਾਕੀ ਜੇ ਇਹ ਗੱਲ ਪੱਕੀ ਤਰ੍ਹਾਂ ਦੇਖਣੀ ਹੈ ਤਾਂ ਮੈਨੂੰ ਛੇ ਮਹੀਨੇ ਦੀ ਮੁਹਲਤ ਦਿਓ। ਸੋ ਰਾਜੇ ਨੇ ਮੁਹਲਤ ਦੇ ਦਿਤੀ। ਉਹ ਕੁਝ ਰਾਜਾਂ ਅਤੇ ਮਜ਼ਦੂਰਾਂ ਨੂੰ ਨਾਲ ਲੈ ਕੇ ਉਥੋਂ ਚਲਿਆ ਗਿਆ। ਇਕ ਥਾਂ ਜਾ ਕੇ ਕਹਿਣ ਲੱਗਿਆ ਕਿ ਇਥੇ ਇਕ ਪੀਰ ਜੁੱਤੇਸ਼ਾਹ ਹੋਏ ਨੇ, ਉਨ੍ਹਾਂ ਦਾ ਕਿਸੇ ਨੇ ਮਜ਼ਾਰ ਨਹੀਂ ਬਣਾਇਆ, ਬਹੁਤ ਵੱਡੇ ਪੀਰ ਸੀ, ਸਾਡੇ ਬਜ਼ੁਰਗ ਉਥੇ ਜਾਂਦੇ ਹੁੰਦੇ ਸੀ। ਆਪਣੇ ਪੈਰ ਦਾ ਇਕ ਜੁੱਤਾ ਲਾਹ ਕੇ ਬਕਸੇ 'ਚ ਬੰਦ ਕਰ ਦਿਤਾ। ਨੀਂਹ ਵਿਚ ਦੱਬ ਕੇ ਮਜਾਰ ਬਣਾ ਦਿਤਾ। ਵੀਰਵਾਰ ਦਾ ਮੇਲਾ ਰੱਖ ਦਿਤਾ, ਇਸ਼ਤਿਹਾਰ ਕੱਢ ਦਿਤੇ। ਬਹੁਤ ਸਾਰੀ ਦੁਨੀਆਂ ਉਥੇ ਚਲੀ ਆਉਂਦੀ ਹੈ ਕਿਉਂਕਿ ਸਾਰੀ ਗੱਲ ਭਰੋਸੇ ਦੀ ਹੁੰਦੀ ਹੈ। ਸੁਖਾਂ ਵਰ ਆਉਣ ਲਗ ਗਈਆਂ, ਰੌਲਾ ਪੈ ਗਿਆ, ਬਹੁਤ ਵੱਡਾ ਇਕੱਠ ਹੋਣ ਲਗ ਗਿਆ।

ਛੇ ਮਹੀਨੇ ਬਾਅਦ ਰਾਜੇ ਦਾ ਲੜਕਾ ਬਿਮਾਰ ਹੋ ਗਿਆ। ਹਕੀਮ ਘਬਰਾਹਟ 'ਚ ਪੈ ਗਏ। ਵਜ਼ੀਰ ਨੂੰ ਪੁਛਿਆ, "ਵਜ਼ੀਰ ਸਾਹਿਬ! ਹਕੀਮ ਦਵਾ ਦਿੰਦੇ ਨੇ, ਲਗਦੀ ਨਹੀਂ ਹੈ।" ਵਜ਼ੀਰ ਨੇ ਕਿਹਾ, "ਲਓ ਮਹਾਰਾਜ! ਪੀਰ ਜੁੱਤੇਸ਼ਾਹ ਦਾ ਮਜਾਰ ਐ, ਉਥੇ ਸੁੱਖਣਾ ਸੁਖ ਲਓ, ਬੱਚਾ ਠੀਕ ਹੋ ਜਾਏਗਾ।" ਉਥੇ ਗਿਆ, ਰਾਜੇ ਨੇ ਸੁਖਣਾ ਸੁਖ ਲਈ ਕਿ ਪੀਰ ਜੀ, ਮੈਂ ਤੁਹਾਡਾ ਬਹੁਤ ਵੱਡਾ ਮਜ਼ਾਰ ਬਣਾ ਦਿਆਂਗਾ, ਮੇਰੇ ਲੜਕੇ ਨੂੰ ਤੰਦਰੁਸਤ ਕਰ ਦਿਓ।" ਥੋੜ੍ਹੇ ਦਿਨਾਂ ਵਿਚ ਲੜਕਾ ਵਲ ਹੋ ਗਿਆ ਤੇ ਰਾਜਾ ਇਕ ਬੜੇ ਵੱਡੇ ਜਲੂਸ ਦੇ ਨਾਲ ਬੈਂਡ ਵਾਜੇ ਵਜਾਉਂਦਾ ਹੋਇਆ ਸੁਖਣਾ ਦੇਣ ਵਾਸਤੇ ਉਥੇ ਜਾ ਰਿਹਾ ਸੀ। ਇਹ ਵਜ਼ੀਰ ਪਹਿਲਾਂ ਹੀ ਚਲਿਆ ਗਿਆ, ਮਜ਼ਦੂਰ ਨਾਲ ਨੇ। ਇਹਨੇ ਜਾ ਕੇ ਮਜਾਰ ਢਾਹੁਣਾ ਸ਼ੁਰੂ ਕਰ ਦਿਤਾ। ਰਾਜਾ ਜਦ ਪਹੁੰਚਿਆ, ਮਜਾਰ ਅੱਧਾ ਢਹਿ ਗਿਆ ਸੀ। ਰਾਜਾ ਨੇ ਕਿਹਾ, "ਵਜ਼ੀਰ ਸਾਹਿਬ! ਇਹ ਕੀ ਕਰਨ ਲੱਗੇ ਓਂ?" ਕਹਿੰਦਾ, "ਮਹਾਰਾਜ! ਤੁਹਾਡੇ ਸਵਾਲ ਦਾ ਜਵਾਬ ਦੇਣ ਲੱਗਿਆਂ।"

ਕਹਿੰਦੇ, "ਮੇਰੇ ਸਵਾਲ ਦਾ ਜਵਾਬ?"

ਕਹਿੰਦਾ, "ਹਾਂ ਮਹਾਰਾਜ।"

ਮੈਂ ਤੁਹਾਨੂੰ ਇਹ ਗੱਲ ਕਹੀ ਸੀ ਕਿ ਪੀਰ ਨਾਲੋਂ ਭਰੋਸਾ ਵੱਡਾ ਹੈ। ਸੋ ਇਹ ਕੋਈ ਮਜਾਰ ਨਹੀਂ ਹੈ, ਮੈਂ ਆਪਣੇ ਪੈਰ ਦੀ ਇਕ ਜੁੱਤੀ ਨੀਂਹ ਵਿਚ ਰੱਖ ਕੇ ਮਜਾਰ ਬਣਾਇਆ ਹੋਇਆ ਹੈ, ਹੁਣੇ ਥੋੜ੍ਹੀ ਦੇਰ ਬਾਅਦ ਨਿਕਲ ਆਏਗੀ। ਨੀਂਹ ਪੁੱਟੀ, ਬਕਸਾ ਕੱਢ ਲਿਆ। ਰਾਜੇ ਨੂੰ ਜੁੱਤੀ ਕੱਢ ਕੇ ਦਿਖਾਈ ਕਿ ਇਹ ਜੁੱਤੀ ਮੇਰੀ ਹੈ ਇਸ ਦਾ ਇਕ ਪੈਰ ਦਬਾਇਆ ਹੋਇਆ ਸੀ। ਇਹ ਮੈਂ ਮਸ਼ਹੂਰ ਕਰ ਦਿਤਾ ਸੀ ਭਰੋਸੇ ਨਾਲ ਕਿਉਂਕਿ ਚੇਤਨ ਸਾਰੇ ਹੀ ਪਰੀਪੂਰਨ ਹੈ, ਕਿਤੇ ਭਰੋਸਾ ਕਰ ਲਓ, ਓਥੇ ਹੀ ਪੂਰਾ ਹੋਣ ਲਗ ਜਾਏਗਾ, ਇਸ ਕਰਕੇ ਕਹਿੰਦੇ ਨੇ ਯਕੀਨ ਵੱਡਾ ਹੈ।

ਸੋ ਭਾਈ ਨੇ ਭਗੀਰਥ ਕਿਹਾ, "ਮਨਸੁਖ ਜੀ! ਸਾਰੀ ਗੱਲ ਪਰਤੀਤ ਦੀ ਹੈ। ਭਾਈ ਮਨਸੁਖ ਕਹਿਣ ਲੱਗਿਆ, "ਮੈਂ ਵੀ ਮੰਨਦਾਂ ਪਰ ਇਸ ਕਲਜੁਗ ਦੇ ਸਮੇਂ ਦੇ ਅੰਦਰ ਸਾਰੇ ਪਖੰਡ ਵਰਤਿਆ ਹੋਇਆ ਹੈ। ਬੜੇ ਸਾਧ ਨੇ, ਆਪਣੇ ਏਜੰਟ ਰਖਦੇ ਨੇ, ਅਖਬਾਰਾਂ 'ਚ ਕਢਾਉਂਦੇ ਨੇ, ਇਸ਼ਤਿਹਾਰ ਕਢਾਉਂਦੇ ਨੇ, ਡੌਂਡੀ ਪਿਟਦੇ ਨੇ, ਦੂਰ ਦੂਰ ਤਕ ਆਪਣੀ ਮਹਿਮਾ ਕਰਾਉਂਦੇ ਨੇ, ਵੰਡਣ ਵਾਲਿਆਂ ਨੂੰ ਪੈਸੇ ਦਿੰਦੇ ਨੇ, ਬੜੇ ਤਰੀਕੇ ਕਰਦੇ ਨੇ ਤੇ ਬੜੇ ਕਿਸਮ ਦੇ ਪਾਖੰਡ ਵਰਤਦੇ ਨੇ ਪਰ ਅੰਦਰੋਂ ਨਾਸਤਕ ਨੇ ਤੇ ਹਉਮੈ ਨੇ ਸਾਰੇ ਸੰਸਾਰ ਨੂੰ ਘੇਰਿਆ ਹੋਇਆ ਹੈ। ਹੋ ਸਕਦਾ ਹੈ ਕਿ ਕੋਈ ਇਕ ਅੱਧ ਬ੍ਰਹਮਗਿਆਨੀ ਹੋਵੇ, ਬਾਕੀ ਕਥਨੀ ਹੀ ਕਥਨੀ ਹੈ, ਅਸਲੀਅਤ ਨਹੀਂ।

ਉਸ ਵੇਲੇ ਭਾਈ ਭਗੀਰਥ ਕਹਿਣ ਲੱਗਿਆ, "ਮਹਾਰਾਜ ਵੀ ਤੇਰੇ ਵਾਂਗੂੰ ਹੀ ਕਹਿੰਦੇ ਨੇ; ਮਨਸੁਖ! ਉਨ੍ਹਾਂ ਨੇ ਵੀ ਸਾਰੇ ਜ਼ਮਾਨੇ ਦਾ ਅਧਿਐਨ ਕਰਿਆ ਹੈ, ਅੰਤਰ ਆਤਮੇ ਸਾਰੇ ਥਾਂ ਦੇਖੇ ਨੇ ਤੇ ਆਪ ਦਾ ਫੁਰਮਾਨ ਹੈ ਕਿ ਸੱਚ ਜਿਹੜਾ ਹੈ ਉਹ ਬਹੁਤ ਥੋੜ੍ਹਾ ਰਹਿ ਗਿਆ -

***ਧਾਰਨਾ - ਕਰੋੜਾਂ ਵਿਚੋਂ ਕੋਈ ਹੈ,***
***ਰਾਮ ਨੂੰ ਨਿਹਚੇ ਕਰਦਾ - 2, 2***
***ਰਾਮ ਨੂੰ ਨਿਹਚੇ ਕਰਦਾ - 2, 2.***
***ਕਰੋੜਾਂ ਵਿਚੋਂ ਕੋਈ ਹੈ,....... -2***

***ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥***
***ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥***

***ਪੰਨਾ - 51***

ਜਿਹੜਾ ਸਭ ਥਾਂ ਦੇ ਉਤੇ ਅਕਾਲ ਪੁਰਖ ਦੇ ਦਰਸ਼ਨ ਕਰਦਾ ਹੈ ਉਹ ਕਰੋੜਾਂ 'ਚੋਂ ਇਕ ਹੀ ਹੈ, ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਬਾਕੀ ਸਭ ਪਾਖੰਡ ਹੀ ਪਾਖੰਡ ਹੈ -

***ਕਹਨ ਕਹਾਵਨ ਇਹੁ ਕੀਰਤਿ ਕਰਲਾ॥***
***ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ॥***

***ਪੰਨਾ - 51***

ਗੱਲਾਂ ਸਭ ਕਰਦੇ ਨੇ, ਰੂਹਾਨੀਅਤ ਦਾ ਸਿਧਾਂਤ ਦਸਦੇ

ਨੇ, ਕਹਿੰਦੇ ਹੀ ਕਹਿੰਦੇ ਨੇ, ਨਿਹਚਾ ਨਹੀਂ ਹੈ ਕਿਸੇ ਤੇ –

***ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥***

***ਪੰਨਾ – 56***

ਉਹ ਪੋਥੀਆਂ ਵਾਚ ਰਹੇ ਨੇ, ਕਥਾ ਕਰਦੇ ਨੇ ਕਿ 'ਰਾਮ' ਹਰੇਕ ਦੇ ਅੰਦਰ ਹੈ, ਲੇਕਿਨ ਉਹ ਬੁੱਝਦੇ ਤਾਂ ਨਹੀਂ ਹਨ, ਗੱਲਾਂ ਹੀ ਗੱਲਾਂ ਰਹਿ ਗਈਆਂ।

***ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ।।***

***ਪੰਨਾ – 56***

ਕੀਰਤਨ ਸੁਣਾਉਣਗੇ, ਬਹੁਤ ਵਧੀਆ ਉਪਦੇਸ਼ ਦੇਣਗੇ ਪਰ ਪ੍ਰਬੰਧਕਾਂ ਨਾਲ ਲੜ ਪੈਣਗੇ ਕਿ ਤੂੰ ਥੋੜ੍ਹੇ ਪੈਸੇ ਕਿਉਂ ਦਿੰਨੈ, ਮੈਂ ਕਿਤੇ ਐਨੇ ਥੋੜ੍ਹੇ ਪੈਸੇ ਲੈ ਕੇ ਆਇਆ ਕਰਦਾ ਹਾਂ। ਮੈਨੂੰ ਗਿਆਰਾਂ ਹਜ਼ਾਰ ਇਕ ਘੰਟੇ ਦੇ ਕੀਰਤਨ ਦਾ ਤੈਨੂੰ ਦੇਣਾ ਪਵੇਗਾ। ਮੇਰਾ ਰੇਟ ਬਿਲਕੁਲ ਨਾ ਵਿਗਾੜ। ਉਹ ਕਹਿੰਦੇ ਨੇ ਕਿ ਜੀ ਇਹ ਤਾਂ ਬਹੁਤਾ ਹੈ, ਗਰੀਬ ਹਾਂ ਅਸੀਂ।

ਸੋ ਨਾ ਇਨ੍ਹਾਂ ਨੂੰ ਕੁਛ ਲਾਭ ਹੋਇਆ, ਨਾ ਉਨ੍ਹਾਂ ਨੂੰ।

ਕਈ ਕਹਿੰਦੇ ਨੇ ਕਿ ਫਲਾਣੇ ਦਾ ਨਾਉਂ ਲੈ ਕੇ ਪੈਸਾ ਬਹੁਤ ਆ ਜਾਏਗਾ। ਕੋਈ ਕਹਿੰਦਾ ਹੈ ਕਿ ਇਹ ਨਾ ਪੈਸੇ ਲੈ ਜਾਵੇ, ਮੈਂ ਹੀ ਲੈ ਜਾਵਾਂ ਸਾਰੇ ਪੈਸੇ। ਇਹ ਰੌਲਾ ਹੈ। ਮਹਾਰਾਜ ਕਹਿੰਦੇ, 'ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥' ਅੰਦਰੋਂ ਮਾਇਆ ਦੀਆਂ ਗੱਲਾਂ ਹੁੰਦੀਆਂ ਨੇ।

***ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥***
***ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ॥***

***ਪੰਨਾ – 56***

ਵੈਰ ਵਿਰੋਧ ਦੀਆਂ ਗੱਲਾਂ ਕਰਦੇ ਨੇ, ਵਾਦ ਦੀਆਂ ਗੱਲਾਂ – ਫਲਾਣੇ ਦਾ ਯੁੱਧ ਫਲਾਣੇ ਨਾਲ ਹੋਇਆ, ਇਸ ਤਰ੍ਹਾਂ ਯੁੱਧ ਹੋਇਆ। ਉਚਾ ਕੂਕਦੇ ਹਨ ਤੇ ਯੁੱਧਾਂ ਦੇ ਪ੍ਰਸੰਗ ਸੁਣਾਉਂਦੇ ਹਨ। ਆਤਮ ਗਿਆਨ, ਆਪਣੇ ਸਰੂਪ ਦੀ ਪਛਾਣ, ਅੰਦਰ ਜੋਤਿ ਪ੍ਰਕਾਸ਼ ਦੀ ਕੋਈ ਗੱਲ ਨਹੀਂ ਕਰਦੇ, ਅੰਨ੍ਹੇ ਅੰਨ੍ਹਿਆਂ ਨੂੰ ਖੂਹੇ ਸੁੱਟ ਰਹੇ ਹਨ। ਮਾਇਆ ਦਾ ਵਪਾਰ ਕਰਦੇ ਹਨ।

***ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ॥***
***ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ।।***

***ਪੰਨਾ – 56***

ਸੋ ਕਹਿਣ ਲੱਗੇ, "ਮਨਸੁਖ! ਗੁਰੂ ਮਹਾਰਾਜ, ਵੀ ਤੇਰੇ ਵਾਲੀ ਗੱਲ ਕਹਿੰਦੇ ਨੇ। ਠੀਕ ਹੈ ਸੰਸਾਰ ਦੇ ਅੰਦਰ ਪਾਪ ਜ਼ਿਆਦਾ ਨੇ, ਸੱਚ ਨਜ਼ਰ ਨਹੀਂ ਆ ਰਿਹਾ ਤੇ ਇਹ ਜੁਗ ਆ ਰਿਹੈ ਕਲੀ ਕਾਲ ਦਾ, ਇਹ ਕਲਹ ਤੇ ਕਲੇਸ਼ ਦਾ ਜੁਗ ਹੈ। ਇਥੇ ਬੇਤਾਲੇ, ਭੂਤ ਪ੍ਰੇਤ ਤੁਰੇ ਫਿਰਦੇ ਨੇ–ਮਨੁੱਖ ਬਣੇ ਹੋਏ –

***ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥***
***ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥***

***ਪੰਨਾ – 556***

ਬੇਤਾਲੇ ਤੁਰੇ ਫਿਰਦੇ ਨੇ ਤੇ ਇਹ ਕਲਜੁਗ ਦਾ ਰੱਥ ਜਿਹੜਾ ਹੈ ਉਹ ਅੱਗ ਦਾ ਹੋ ਗਿਆ, ਤ੍ਰਿਸ਼ਨਾ ਦਾ, ਵੈਰ ਤੇ ਵਿਰੋਧ ਦਾ, ਬਾਂਸਾਂ ਵਾਂਗ ਖਹਿੰਦੇ ਨੇ ਆਪਸ ਵਿਚ। ਚਾਹੇ ਪਰਿਵਾਰ ਆਪਸ ਵਿਚ ਖਹਿੰਦੈ, ਚਾਹੇ ਇਕ ਪਰਿਵਾਰ ਦੂਜੇ ਨਾਲ ਖਹਿੰਦੈ, ਚਾਹੇ ਮੁਹੱਲਾ ਮੁਹੱਲੇ ਨਾਲ ਖਹਿੰਦੈ, ਚਾਹੇ ਇਕ ਧਰਮ ਵਾਲਾ ਦੂਜੇ ਧਰਮ ਨਾਲ ਖਹਿੰਦੈ, ਚਾਹੇ ਇਕ ਦੇਸ਼ ਵਾਲਾ ਦੂਜੇ ਦੇਸ਼ ਵਾਲੇ ਨਾਲ ਖਹਿੰਦੈ, ਕਹਿੰਦੇ ਅੱਗ ਮਚ ਰਹੀ ਹੈ ਇਸ ਜੁੱਗ ਦੇ ਅੰਦਰ। ਵੈਰ ਵਿਰੋਧ ਵਿਚ ਆ ਕੇ ਬਾਂਸਾਂ ਵਾਂਗ ਖਹਿ ਖਹਿ ਕੇ ਮਰਦੇ ਨੇ। ਧਰਮਹੀਣ ਹੋਣ ਕਰਕੇ ਜੀਵ ਜਿਹੜਾ ਹੈ ਭੂਤਨਾ ਬਣ ਗਿਆ। ਜਿਹੜੇ ਪਹਿਲੇ ਜੁਗ ਸੀ ਉਨ੍ਹਾਂ ਵਿਚ ਸਤਿ ਸੀ। ਸਤਿਜੁਗ ਵਿਚ –

***ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥***

***ਪੰਨਾ – 346***

ਇਨ੍ਹਾਂ ਤਿੰਨਾਂ ਜੁਗਾਂ ਦੇ ਅੰਦਰ ਸਤਿਜੁਗ ਜਿਹੜਾ ਸੀ ਉਸ ਦੇ ਚਾਰ ਪੈਰ ਸੀ, ਉਹਦੇ ਅੰਦਰ ਜਗ ਸੀ, ਪੂਜਾ ਸੀ, ਦਾਨ ਸੀ। ਫੇਰ ਕੀ ਹੋਇਆ, ਸਤਿਜੁਗ ਲੰਘ ਗਿਆ –

***ਸਤਿਜੁਗ ਧਰਮੁ ਪੈਰ ਹੈ ਚਾਰਿ।।*** ***ਪੰਨਾ – 880***

ਚਾਰ ਪੈਰ ਸੀ – ਸਤਿ ਦਾ, ਜਗ ਦਾ, ਪੂਜਾ ਦਾ ਤੇ ਦਾਨ ਦਾ।

***ਤ੍ਰੇਤੈ ਇਕ ਕਲ ਕੀਨੀ ਦੂਰਿ॥*** ***ਪੰਨਾ – 880***

ਤ੍ਰੇਤੇ ਜੁਗ ਦੇ ਲੋਕ ਸਤਿਵਾਦੀ ਨਾ ਰਹੇ ਤੇ ਤਿੰਨ ਪੈਰ ਰਹਿ ਗਏ – ਜਗ ਰਹਿ ਗਿਆ, ਪੂਜਾ ਰਹਿ ਗਈ ਤੇ ਦਾਨ ਰਹਿ ਗਿਆ।

***ਦੁਆਪੁਰਿ ਧਰਮ ਦੁਇ ਪੈਰ ਰਹਾਏ॥*** ***ਪੰਨਾ – 880***

ਦੁਆਪਰ ਦੇ ਵਿਚ ਦੋ ਪੈਰ ਟੁੱਟ ਗਏ – ਇਕ ਸਤਿ ਟੁੱਟ ਗਿਆ, ਇਕ ਜਗ ਟੁੱਟ ਗਿਆ, ਪੂਜਾ ਤੇ ਦਾਨ ਨੇ ਆ ਕੇ ਧਰਮ ਦਾ ਬੈਲ ਤੋੜ ਦਿਤਾ।

***ਕਲਜੁਗਿ ਧਰਮ ਕਲਾ ਇਕ ਰਹਾਏ।।***
***ਇਕ ਪੈਰਿ ਚਲੈ ਮਾਇਆ ਮੋਹੁ ਵਧਾਏ॥*** ***ਪੰਨਾ – 880***

ਹੁਣ ਇਕ ਪੈਰ ਨਾਲ ਤੁਰਿਆ ਜਾ ਰਿਹਾ ਹੈ, ਇਹਨੂੰ ਵੀ ਕਲਜੁਗ ਤੋੜਨ ਲੱਗਿਆ ਹੋਇਆ ਹੈ। ਇਹ ਦਾਨ ਦਾ ਪੈਰ ਹੈ ਪਰ ਇਹ ਚਲਦਾ ਨਹੀਂ ਹੈ। ਕਿਉਂ ਨਹੀਂ ਚਲਦਾ? ਮਹਾਰਾਜ ਕਹਿੰਦੇ –

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥***

***ਪੰਨਾ – 1428***

ਦਾਨ ਦੇ ਕੇ ਆਦਮੀ ਆਪਾ ਪ੍ਰਗਟ ਕਰ ਰਿਹੈ। ਤਿੰਨ ਤਰ੍ਹਾਂ ਦਾ ਦਾਨ ਹੈ – ਤਮੋ ਗੁਣ ਦਾਨ, ਰਜੋ ਗੁਣ ਦਾਨ, ਸਤੋ ਗੁਣ ਦਾਨ। ਤਮੋ ਗੁਣ – ਖਿਝ ਕੇ ਦਿਤੇ ਹੋਏ ਦਾਨ ਨੂੰ ਕਹਿੰਦੇ ਨੇ ਕਿ ਮੈਨੂੰ ਮਾੜਾ, ਗਰੀਬ ਨਾ ਸਮਝਿਆ ਜਾਵੇ, ਆਪਣੀ ਤਾਕਤ ਤੋਂ ਵੱਧ ਦੇ ਰਿਹੈ। ਰਜੋ ਗੁਣ ਵਾਲਾ ਕਹਿੰਦਾ ਹੈ ਜੀ, ਮੇਰੇ ਨਾਮ ਦਾ ਪੱਥਰ ਲਵਾ ਦਿਓ, ਮੇਰਾ ਨਾਉਂ ਲਿਖੋ, ਲੋਕ ਜਾਨਣ ਕਿ ਮੈਂ ਦਾਨ ਦਿਤਾ ਹੈ। ਇਹ ਤਾਂ ਦੋਵੇਂ ਹੋ ਗਏ ਨਸ਼ਟ। ਸਤੋ ਗੁਣ ਵਾਲਾ ਕਹਿੰਦਾ ਹੈ, ਗੁਪਤ ਦਾਨ ਲੈ ਲਓ, ਲਿਖਣਾ ਲਿਖਾਉਣਾ ਕਾਹਦੈ, ਠੀਕ ਹੈ ਮੈਨੂੰ ਪ੍ਰਮੇਸ਼ਰ ਨੇ ਦਿਤਾ ਹੈ ਤੇ ਉਹਦੇ 'ਚੋਂ ਕੁਝ ਹਿੱਸਾ ਕੱਢ ਕੇ ਦੇ ਰਿਹਾਂ।

ਸੋ ਇਸ ਤਰ੍ਹਾਂ ਦੇ ਨਾਲ ਕਹਿੰਦੇ ਚਾਰੋਂ ਪੈਰ ਟੁੱਟ ਗਏ

ਤੇ ਹੁਣ ਗੁਬਾਰ ਪੈ ਗਿਆ, ਕਾਲੀ ਬੋਲੀ ਮੱਸਿਆ ਦਾ ਅਨ੍ਹੇਰ ਛਾ ਗਿਆ, ਧਰਮ ਰੂਪੀ ਚੰਦਰਮਾ ਅਲੋਪ ਹੋ ਗਿਆ। ਕਲਜੁਗ ਦੇ ਅੰਦਰ ਕਰਮ ਧਰਮ ਨਹੀਂ ਹੁਣ ਚਲ ਸਕਦੇ ਕਿਉਂਕਿ ਰੁੱਤ ਬਦਲ ਗਈ।

***ਕਲਜੁਗ ਮਹਿ ਬਹੁ ਕਰਮ ਕਮਾਹਿ॥***
***ਨਾ ਰੁਤਿ ਨ ਕਰਮ ਥਾਇ ਪਾਹਿ॥***
***ਕਲਜੁਗ ਮਹਿ ਰਾਮ ਨਾਮੁ ਹੈ ਸਾਰੁ॥ ਪੰਨਾ - 1130***

ਕਲਜੁਗ ਵਿਚ ਇਕ ਪ੍ਰਮੇਸ਼ਰ ਦੇ ਨਾਮ ਨਾਲ ਤਰਨੈ। ਸੋ ਮਹਾਰਾਜ ਕਹਿੰਦੇ ਨੇ ਕਿ ਨਾਮ ਹੈ ਨਹੀਂ, ਨਾਮ ਅਲੋਪ ਹੋ ਗਿਆ ਵਾਦ-ਵਿਵਾਦ ਰਹਿ ਗਿਆ, ਝਗੜੇ ਝਾਟੇ ਰਹਿ ਗਏ, ਇਕ ਧਰਮ ਦੂਸਰੇ ਧਰਮ ਨਾਲ ਈਰਖਾ ਕਰਦਾ ਹੈ, ਇਕ ਦੂਜੇ ਨੂੰ ਮਾਰ ਕੇ ਦਫਨ ਕਰਨਾ ਚਾਹੁੰਦੇ ਨੇ, ਜ਼ੋਰ ਨਾਲ ਧਰਮ ਬਦਲਾਉਂਦੇ ਨੇ, ਚਲਾਕੀਆਂ ਨਾਲ ਧਰਮ ਬਦਲਾਉਂਦੇ ਨੇ, ਆਪਣੇ ਪਿਛੇ ਲਾਉਂਦੇ ਨੇ। ਜਿਹੜਾ ਸੱਚ ਸੀ ਉਹ ਤਾਂ ਦਿਸਦਾ ਹੀ ਨਹੀਂ ਹੈ -

***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਪੰਨਾ - 145***

ਪਤਾ ਹੀ ਨਹੀਂ ਕਿ ਸੱਚ ਕਿਧਰ ਚਲਿਆ ਗਿਆ। ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਪਿਆਰੇ ਕੂੜ ਦਾ ਹੋ ਗਿਆ ਵਰਤਾਰਾ,***
***ਸੱਚ ਵਾਲਾ ਕਾਲ ਪੈ ਗਿਆ - 2, 2.***
***ਪਿਆਰੇ ਜੀ! ਸੱਚ ਵਾਲਾ ਕਾਲ ਪੈ ਗਿਆ - 2, 2***
***ਪਿਆਰੇ ਕੂੜ ਦਾ ਹੋ ਗਿਆ ਵਰਤਾਰਾ,....-2***

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥***
***ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥***
***ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥***
***ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ॥***
***ਪੰਨਾ - 468***

ਜਿਵੇਂ ਤੂੰ ਵੀ ਇਹ ਗੱਲ ਕਹਿੰਨੈ ਕਿ ਤੈਨੂੰ ਵੀ ਸੱਚ ਦਾ ਕਿਤੇ ਪਤਾ ਨਹੀਂ ਲਗ ਸਕਿਆ। ਮੇਰੇ ਸਤਿਗੁਰੂ ਤਾਂ ਸੰਸਾਰ ਨੂੰ ਦੇਖ ਕੇ ਕਹਿੰਦੇ ਨੇ ਕਿ ਕਾਲ ਪੈ ਗਿਆ ਤੇ ਕਲਜੁਗ ਦੀ ਕਾਲਖ ਨੇ ਲੋਕ ਭੂਤਨੇ ਬਣਾ ਦਿਤੇ, ਆਦਮੀ ਨਜ਼ਰ ਨਹੀਂ ਆ ਰਹੇ - ***'ਕਲਿ ਕਾਲਖ ਬੇਤਾਲ'*** ਕਾਲਖ ਲਗ ਗਈ ਸਾਰਿਆਂ ਦੇ ਹਿਰਦਿਆਂ ਦੇ ਅੰਦਰ, ਤੇ ਜਿਹੜੇ ਭੂਤਨੇ ਬਣ ਗਏ। ਫੇਰ ***'ਬੀਉ ਬੀਜ ਪਤਿ ਲੈ ਗਏ'*** ਜਿਨ੍ਹਾਂ ਦਾ ਨਿਹਚਾ ਤਾਂ ਇਕ ਦੇ ਉਤੇ ਹੈ ਉਸ ਵਾਹਿਗੁਰੂ ਤੇ ਹੈ ਉਹ ਤਾਂ ਆਪਣੀ ਪਤਿ ਲੈ ਕੇ ਗਏ। ***'ਅਬ ਕਿਉ ਉਗਵੈ ਦਾਲਿ'*** ਕਦੇ ਇਹਨੂੰ ਮੰਨ, ਕਦੇ ਓਹਨੂੰ ਮੰਨ, ਇਹਦਾ ਵੀ ਥਾਨ, ਓਹਦਾ ਵੀ ਥਾਨ। ਪਿਆਰ ਇਕ ਨਾਲ ਹੁੰਦੈ ਕਿ ਸਾਰਿਆਂ ਨਾਲ ਹੁੰਦੈ? ਐਥੇ ਵੀ ਮੱਥੇ ਟੇਕ, ਓਥੇ ਵੀ ਟੇਕ, ਔਹ ਦੇਵਤੇ ਨੂੰ ਵੀ ਮੰਨ ਲੈ, ਉਹਨੂੰ ਵੀ ਮੰਨ ਲੈ। ਐਂ ਤਾਂ ਬਣਦਾ ਨਹੀਂ ਕੁਛ, ਕਿਉਂਕਿ ਗਲਤੀਆਂ ਵਿਚ ਪੈ ਗਿਆ। ਬੰਦਿਆ! ਇਹ ਦਾਲ ਤੂੰ ਬੀਜ ਦਿਤੀ, ਪਰ ਦਾਲ ਅਜੇ ਤਕ ਨਹੀਂ ਉਗੀ। ***'ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥' (ਪੰਨਾ - 468)***

ਰੁੱਤ ਹੋਣੀ ਚਾਹੀਦੀ ਹੈ ਤਾਂ ਦਾਣਾ ਹਰਾ ਹੁੰਦੈ, ਜੇ ਉਸ ਰੁੱਤ ਦਾ ਦਾਣਾ ਬੀਜਿਆ ਜਾਵੇ ਤੇ ਫਿਰ ਇਕ ਦੇ ਉਤੇ ਭਰੋਸਾ ਹੋਵੇ। ਇਕ ਦਾਣਾ ਹੋਵੇ ਤਾਂ ਉਗਦੈ। ਦਾਣੇ ਨੂੰ ਦੋਫਾੜ ਕਰ ਦਿਓ, ਨਹੀਂ ਉਗਦਾ। ਇਥੇ ਤਾਂ ਦਾਣੇ ਦੇ ਟੁਕੜੇ-ਟੁਕੜੇ ਹੋਏ ਪਏ ਨੇ। ਕਿੰਨਿਆਂ ਤੇ ਭਰੋਸਾ ਹੈ ਸਾਡਾ। ਕਿੰਨੀਆਂ ਚੀਜ਼ਾਂ ਨੂੰ ਅਸੀਂ ਮੰਨਦੇ ਹਾਂ ਤੇ ਫੇਰ ਇਕ ਨਾਲ ਤਾਂ ਨਾ ਹੋਈ ਗੱਲ। ਸੋ ਮਹਾਰਾਜ ਕਹਿੰਦੇ - ***'ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥' (ਪੰਨਾ 468)***

ਸਤਿਗੁਰੂ ਦੇ ਬਗੈਰ ਇਹ ਕੋਰੇ ਨੂੰ ਰੰਗ ਨਹੀਂ ਚੜ੍ਹਿਆ ਕਰਦਾ। 'ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥' ਗਤੀ ਜਾਂਦੀ ਰਹੀ, ਪ੍ਰੇਮਾ ਭਗਤੀ ਅਲੋਪ ਹੋ ਗਈ। ਉਹਦੇ ਨਾਲ ਦਇਆ ਵੀ ਅਲੋਪ ਹੋ ਗਈ, ਧਰਮ ਚਲਿਆ ਗਿਆ, ਖਿਮਾ, ਅਹਿੰਸਾ, ਸਤਿ, ਦਾਨ, ਧੀਰਜ ਆਦਿ ਸਾਰੀਆਂ ਚੀਜ਼ਾਂ ਅਲੋਪ ਹੋ ਕੇ ਹਨ੍ਹੇਰਾ ਛਾ ਗਿਆ। ਹੁਣ ਰਹਿ ਕੀ ਗਿਆ ਬਾਕੀ? ਹਨ੍ਹੇਰਾ ਰਹਿ ਗਿਆ ਜਾਂ ਚਲਾਕੀ ਰਹਿ ਗਈ। ਚਾਹੇ ਸਾਧੂ ਐ, ਚਾਹੇ ਸੰਤ ਐ, ਚਾਹੇ ਡੇਰੇਦਾਰ ਨੇ, ਚਾਹੇ ਕੋਈ ਵੀ ਨੇ, ਸਾਧਸੰਗਤ ਜੀ ਰੋਲਾ-ਰੱਪਾ ਹੀ ਹੈ ਸਾਰੇ। ਕਹਿੰਦੇ ਨੇ ਉਹ ਸੰਤ ਨਾ ਇਥੇ ਦੀਵਾਨ ਲਾ ਲਵੇ, ਜੇ ਇਕ ਲਾ ਗਿਆ, ਮੇਰੀ ਕੀਰਤੀ ਘਟ ਜਾਏਗੀ। ਉਹ ਬਹੁਤੇ ਪੈਸੇ ਲੈਂਦਾ ਹੈ, ਉਹਦੀ ਨਿੰਦਿਆ ਕਿਸੇ ਤਰੀਕੇ ਨਾਲ ਕਰੀਏ। ਇਹ ਸਾਧਾਂ ਸੰਤਾਂ ਦੀਆਂ ਗੱਲਾਂ ਨੇ, ਬਾਕੀ ਦੁਨੀਆਦਾਰਾਂ ਨੂੰ ਤਾਂ ਤੁਸੀਂ ਜਾਣਦੇ ਹੀ ਹੋ। ਹੁਣ ਰਹਿ ਕੀ ਗਿਆ ਤੇ ਪਾਪਾ ਦਾ ਵਰਤਾਰਾ ਹੋ ਗਿਆ।

ਸੋ ਭਗੀਰਥ ਨੇ ਕਿਹਾ, "ਮਨਸੁਖ ਜੀ! ਤੁਸੀਂ ਇਸ ਗੱਲ ਵਿਚ ਠੀਕ ਹੋ, ਪਰ ਸੱਚ ਹੈ, ਸੱਚ ਦਾ ਸੂਰਜ ਚੜ੍ਹ ਗਿਆ।"

ਸੋ ਇਸ ਤਰ੍ਹਾਂ ਬਚਨ ਕਰਦੇ ਨੇ। ਬੜੇ ਧਿਆਨ ਨਾਲ ਸੁਣ ਰਿਹੈ ਭਾਈ ਮਨਸੁਖ। ਕਹਿਣ ਲੱਗਿਆ, "ਭਾਈ ਭਗੀਰਥ! ਤੂੰ ਤਾਂ ਅੱਜ ਬਹੁਤ ਅਜੀਬ ਗੱਲਾਂ ਸੁਣਾਈਆਂ ਨੇ, ਮੇਰੇ ਹਿਰਦੇ ਦੇ ਅੰਦਰ ਕੁਛ ਹੋਣ ਲੱਗ ਗਿਆ ਤੇ ਹੁਣ ਆਪਾਂ ਸੌਦਾ ਇਕੱਠਾ ਕਰ ਲਈਏ ਤੇ ਰਾਤ ਤੁਸੀਂ ਮੇਰੇ ਕੋਲ ਰਹਿਣਾ ਹੈ। ਤੁਸੀਂ ਕ੍ਰਿਪਾ ਕਰਿਓ, ਕੁਛ ਥੋੜ੍ਹਾ ਬਹੁਤ ਟਾਇਮ ਕੱਢਿਓ, ਆਪਾਂ ਹੋਰ ਬਚਨ ਜਾਰੀ ਰਖਾਂਗੇ ਕਿਉਂਕਿ ਬਹੁਤ ਅਨੰਦ ਆ ਰਿਹਾ ਹੈ ਤੇ ਮੈਨੂੰ ਵੀ ਕੁਛ ਚਾਨਣ ਦੀ ਕਿਰਨ ਦਿਸਣ ਲਗ ਗਈ ਹੈ।

ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਇਥੇ ਹੀ ਮੈਂ ਸਮਾਪਤ ਕਰਦਾ ਹਾਂ ਤੇ ਸਾਰੇ ਪ੍ਰੇਮੀ ਗੁਰ ਸਤੋਤਰ ਵਿਚ ਬੋਲੋ, ਅਨੰਦ ਸਾਹਿਬ ਵਿਚ ਬੋਲੋ, ਜਿਹੜੇ ਹਾਲੇ ਤਕ ਨਹੀਂ ਬੋਲੇ ਉਹ ਵੀ ਆਪਣੀ ਰਸਨਾ ਪਵਿੱਤਰ ਕਰ ਲੈਣ। ਮਹਾਰਾਜ ਜੀ ਨੇ ਕ੍ਰਿਪਾ ਕੀਤੀ ਤਾਂ ਇਸ ਤੋਂ ਅੱਗੇ ਫੇਰ ਵਿਚਾਰ ਕਰਾਂਗੇ।

ਅਨੰਦ ਸਾਹਿਬ

ਗੁਰ ਸਤੋਤਰ

**L L L L L L L**

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***

***ਅਨੁਵਾਦ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਅਗਸਤ ਅੰਕ ਪੰਨਾ - 19)*

16. ਹੇ ਅਰਜਨ! ਜਿਹੜਾ ਬਹੁਤ ਖਾਵੇ ਜਾਂ ਜਿਹੜਾ ਫਾਕੇ ਰੱਖੇ, ਜਿਹੜਾ ਬਹੁਤ ਸੌਂਵੇ ਜਾਂ ਜਿਹੜਾ ਜਾਗਦਾ ਹੀ ਰਹੇ ਉਹ ਯੋਗ ਨਹੀਂ ਕਰ ਸਕਦਾ।

17. ਜਿਸਦਾ ਖਾਣਾ ਪੀਣਾ ਸੰਤੁਲਿਤ ਹੈ, ਜਿਸਦੀ ਸਾਰੀ ਕ੍ਰਿਆ ਸਮ ਹੈ, ਜਿਸ ਦਾ ਸੌਣਾ ਤੇ ਜਾਗਣਾ ਸੰਤੁਲਿਤ ਹੈ, ਉਸ ਦਾ ਕੀਤਾ ਯੋਗ ਅਭਿਆਸ ਦੁਖ ਦੂਰ ਕਰਨ ਵਾਲਾ ਹੁੰਦਾ ਹੈ।

ਜਿਹੜੇ ਲੋੜ ਨਾਲੋਂ ਵੱਧ ਖਾਂਦੇ ਹਨ ਜਾਂ ਜਿਹੜੇ ਲੋਕ ਲੋੜ ਨਾਲੋਂ ਘੱਟ ਖਾਂਦੇ ਹਨ, ਉਹ ਆਪਣੇ ਸਰੀਰ ਲਈ ਸੰਵੇਦਨਸ਼ੀਲ ਨਹੀਂ ਹਨ, ਉਹ ਆਪਣੇ ਮਿਹਦੇ ਨੂੰ ਖਰਾਬ ਕਰ ਲੈਂਦੇ ਹਨ ਅਤੇ ਆਪਣੇ ਪੇਟ ਨੂੰ ਵੀ ਠੀਕ ਨਹੀਂ ਰੱਖ ਸਕਦੇ। ਚੰਗੀ ਸਿਹਤ ਲਈ ਮਿਹਦੇ ਦਾ ਠੀਕ ਹੋਣਾ, ਬਹੁਤ ਜ਼ਰੂਰੀ ਹੈ, ਚੰਗੀ ਸਿਹਤ ਤੋਂ ਬਿਨਾਂ ਸਾਧਨਾ ਹੋ ਨਹੀਂ ਸਕਦੀ। ਯੋਗੀ ਜਦੋਂ ਸਾਰੀਆਂ ਇਛਾਵਾਂ ਤੇ ਕਾਬੂ ਪਾ ਲੈਂਦਾ ਹੈ ਅਤੇ ਕਿਸੇ ਕਿਸਮ ਦੀ ਵਧੀਕੀ ਆਪਣੇ ਸਰੀਰ ਨਾਲ ਨਹੀਂ ਕਰਦਾ, ਇਸ ਤੋਂ ਪਤਾ ਲਗਦਾ ਹੈ ਕਿ ਉਸ ਨੇ ਮਨ ਤੇ ਪੂਰਾ ਕਾਬੂ ਪਾ ਲਿਆ ਹੈ ਪਰ ਜੇ ਤੁਸੀਂ ਆਪਣੀ ਭੁੱਖ ਨੂੰ ਹੀ ਨਹੀਂ ਬੰਨ ਸਕੇ ਤੁਸੀਂ ਕਦੀ ਵੀ ਸੰਪੂਰਨ ਨਹੀਂ ਹੋ ਸਕਦੇ।

ਬਹੁਤ ਸਾਰੇ ਸਾਧਕ ਸੋਚਦੇ ਹਨ ਕਿ ਯੋਗ ਦੇ ਮਾਰਗ ਤੇ ਬਹੁਤ ਦ੍ਰਿੜ, ਕੱਟੜ ਅਭਿਆਸ ਦੀ ਲੋੜ ਹੈ। ਕਈ ਕੱਚੇ ਸਾਧਕ ਵਰਤ ਰਖਦੇ ਹਨ, ਕਈ ਕਈ ਦਿਨ ਵਰਤ ਰਖਦੇ ਹਨ। ਉਹ ਸੋਚਦੇ ਹਨ ਕਿ ਸਰੀਰਕ ਸੰਜਮ ਨਾਲ ਹੀ ਸਰੀਰ ਅਤੇ ਮਨ ਸ਼ੁਧ ਹੁੰਦਾ ਹੈ ਪਰ ਇਹ ਜਾਣ ਲੈਣਾ ਅਵਸ਼ਕ ਹੈ ਕਿ ਪਹਿਲੇ ਪਹਿਲ ਜਦੋਂ ਅੰਦਰੋਂ ਬਾਹਰ ਸਫਾਈ ਹੋ ਰਹੀ ਹੁੰਦੀ ਹੈ, ਕ੍ਰਿਆ ਨਾਲ ਅੰਦਰ ਦੀ ਸਫਾਈ ਕਰ ਰਹੇ ਹੁੰਦੇ ਹਾਂ, ਉਪਰ ਦੇ ਭਾਗ ਦੀ ਥੱਲੇ ਦੇ ਭਾਗ ਦੀ ਤਾਂ ਵੀ ਵਰਤ ਰਖਣੇ ਨਹੀਂ ਦੱਸੇ ਜਾਂਦੇ, ਬਹੁਤ ਜ਼ਿਆਦਾ ਵਰਤ ਰੱਖਣ ਨਾਲ ਕਮਜ਼ੋਰੀ ਆ ਜਾਂਦੀ ਹੈ ਅਤੇ ਕਈ ਬਿਮਾਰੀਆਂ ਲਗ ਜਾਂਦੀਆਂ ਹਨ, ਯੋਗ ਮਧ ਮਾਰਗ ਹੈ ਇਸ ਨੂੰ ਕਿਸੇ ਤਰ੍ਹਾਂ ਦੀ ਵਧੀਕੀ ਨਹੀਂ ਦਸੀ ਜਾਂਦੀ, ਬਹੁਤ ਖਾਣਾ ਨਹੀਂ, ਬਹੁਤ ਭੁਖੇ ਨਹੀਂ ਰਹਿਣਾ, ਬਹੁਤ ਸੌਣਾ ਨਹੀਂ, ਬਹੁਤ ਦੇਰ ਜਾਗਣਾ ਨਹੀਂ।

ਅੱਜ ਦੇ ਸਮੇਂ ਵਿਚ ਬਹੁਤ ਲੋਕਾਂ ਨੇ ਆਪਣੀ ਭੁੱਖ ਨੂੰ ਹੀ ਨਹੀਂ ਕਾਬੂ ਕੀਤਾ, ਅੱਜ ਦਾ ਮਨੁੱਖ ਤਾਂ ਭੋਗ ਭੋਗਣ ਵਿਚ ਲਗਾ ਹੋਇਆ ਹੈ, ਭਾਵੇਂ ਉਨ੍ਹਾਂ ਭੋਗਾਂ ਦਾ ਕਿੰਨਾ ਹੀ ਮਾੜਾ ਪ੍ਰਭਾਵ ਸਰੀਰ ਤੇ ਕਿਉਂ ਨਾ ਪਵੇ, ਮੋਟੇ ਹੋ ਜਾਣਾ, ਬਿਲਕੁਲ ਨਹੀਂ ਖਾਣਾ, ਜੇ ਖਾਣਾ ਤਾਂ ਖਾ ਕੇ ਕੱਢ ਦੇਣਾ, ਜਾਂ ਫੇਰ ਖਾਈ ਜਾਣਾ, ਜੇ ਚਿੰਤਾ ਹੋਵੇ ਤਾਂ ਖਾਣਾ, ਜਦੋਂ ਕੰਮ ਕਰਨਾ ਤਾਂ ਖਾਣਾ, ਇਹ ਅੱਜ ਦੇ ਮਨੋਵਿਗਿਆਨਿਕਾਂ ਦੀਆਂ ਬੜੀਆਂ ਭਾਰੀਆਂ ਸਮੱਸਿਆਵਾਂ ਹਨ, ਬਹੁਤ ਸਾਰਿਆਂ ਲਈ ਖਾਣ ਦੀ ਕ੍ਰਿਆ ਓਨੀ ਹੀ ਤਸੱਲੀ, ਓਨੀ ਹੀ ਤ੍ਰਿਪਤੀ ਦਿੰਦੀ ਹੈ ਜਿੰਨਾ ਕਿਸੇ ਨੂੰ ਪਿਆਰ ਕਰਕੇ ਜਾਂ ਕਿਸੇ ਦੀ ਦੇਖ ਭਾਲ ਕਰਕੇ, ਕਿਸੇ ਦੀ ਪਿਆਰ ਭਰੀ ਸੰਭਾਲ ਕਰਕੇ ਜਾਂ ਤਾਂ ਕਈ ਲੋਕ ਬਹੁਤ ਖਾਂਦੇ ਹਨ ਅਤੇ ਖਾਣ ਦੀ ਕ੍ਰਿਆ ਨੂੰ ਪਿਆਰ ਦੀ ਥਾਂ ਵਰਤਦੇ ਹਨ, ਕਈ ਦੋਨੋਂ ਹੀ ਕ੍ਰਿਆ ਕਰਦੇ ਹਨ, ਕਦੀ ਬਹੁਤ ਖਾਂਦੇ ਹਨ, ਕਦੀ ਬਿਲਕੁਲ ਫਾਕੇ ਕਰਦੇ ਹਨ, ਕਈ ਮਨੁੱਖ ਰੋਗੀ ਹੋਣ ਕਾਰਣ ਵੀ ਬਹੁਤ ਖਾਂਦੇ ਹਨ।

ਯੋਗ ਅਭਿਆਸ ਤੁਹਾਨੂੰ ਸਰੀਰ ਲਈ ਸੰਵੇਦਨਸ਼ੀਲ ਬਣਾਉਂਦਾ ਹੈ। ਨਾ ਤੁਹਾਨੂੰ ਬਹੁਤ ਖਾਣ ਲਈ ਪ੍ਰੇਰਨਾ ਮਿਲਦੀ ਹੈ, ਨਾ ਹੀ ਭੁਖੇ ਰਹਿਣ ਲਈ, ਇਕ ਸਮਤਾ ਸਰੀਰ ਵਿਚ ਬਣਾਈ ਰੱਖਣ ਦੀ ਪ੍ਰੇਰਨਾ ਦਿਤੀ ਜਾਂਦੀ ਹੈ, ਸਾਧਨਾਂ ਕਰਕੇ ਸਰੀਰ ਤੇ ਕਾਬੂ ਪਾ ਕੇ ਮਨ ਅਤੇ ਇੰਦ੍ਰੀਆਂ ਨੂੰ ਕਾਬੂ ਕੀਤਾ ਜਾਂਦਾ ਹੈ। ਸਰੀਰ ਨੂੰ ਬਿਮਾਰੀ ਤੋਂ ਦੂਰ ਕਮਜ਼ੋਰੀ ਰਹਿਤ ਰੱਖਿਆ ਜਾਂਦਾ ਹੈ, ਮਨ ਨੂੰ ਅਸ਼ਾਂਤੀ ਤੋਂ ਦੂਰ ਰੱਖਿਆ ਜਾਂਦਾ ਹੈ।

18. ਜਦੋਂ ਮਨੁੱਖ ਸਭ ਇੰਦ੍ਰੀਆਂ ਅਤੇ ਵਾਸ਼ਨਾਵਾਂ ਨੂੰ ਕਾਬੂ ਕਰ ਲੈਂਦਾ ਹੈ, ਜਦੋਂ ਚਿੱਤ ਬਿਰਤੀਆਂ ਆਤਮਾ ਵਿਚ ਸਥਿਰ ਹੋ ਜਾਂਦੀਆਂ ਹਨ, ਜਦੋਂ ਮਨੁੱਖ ਵਾਸ਼ਨਾ ਰਹਿਤ ਹੋ ਜਾਂਦਾ ਹੈ ਤਾਂ ਹੀ ਯੋਗ ਯੁਕਤ ਕਹਾਉਂਦਾ ਹੈ।

19. ਜਿਸ ਤਰ੍ਹਾਂ ਜਦੋਂ ਦੀਵਾ ਤੁਸੀਂ ਓਥੇ ਰਖੋ ਜਿਥੇ ਹਵਾ ਨਾ ਲਗਦੀ ਹੋਵੇ ਤਾਂ ਦੀਵੇ ਦੀ ਲਾਟ ਕੰਬਦੀ ਨਹੀਂ ਇਸੇ ਤਰ੍ਹਾਂ ਯੋਗੀ ਜਿਸ ਦਾ ਚਿੱਤ ਆਤਮਾ ਵਿਚ ਟਿਕ ਗਿਆ ਹੋਵੇ, ਨਿਹਚਲ ਹੋ ਗਿਆ ਹੋਵੇ, ਉਹ ਡੋਲਦਾ ਨਹੀਂ।

20. ਜਿਥੇ ਮਨ ਸਥਿਰ ਹੋ ਜਾਂਦਾ ਹੈ, ਟਿਕ ਜਾਂਦਾ ਹੈ। ਯੋਗ ਅਭਿਆਸ ਨਾਲ ਚਿੱਤ ਇੰਦ੍ਰੀਆਂ ਨੂੰ ਪੂਰੀ ਤਰ੍ਹਾਂ ਕਾਬੂ ਕਰ ਲਿਆ ਜਾਂਦਾ ਹੈ ਜਿਥੇ ਜੀਵ-ਆਤਮਾ ਦਾ ਮਿਲਾਪ ਆਤਮਾ ਨਾਲ ਹੋ ਜਾਂਦਾ ਹੈ ਤੇ ਆਤਮਾ ਵਿਚ ਹੀ ਲੀਨ ਹੋ ਕੇ ਸੰਤੁਸ਼ਟ ਹੋ ਜਾਂਦਾ ਹੈ।

ਯੋਗ ਸਾਧਨਾ ਵਿਚ ਸ੍ਵੈ ਸੰਜਮ ਬਹੁਤ ਜ਼ਰੂਰੀ ਹੈ, ਦੇਖਿਆ ਜਾਵੇ ਇਹ ਸਭ ਤੋਂ ਪਹਿਲੀ ਚੀਜ਼ ਹੈ ਜਿਹੜੀ ਅਪਣਾਈ ਜਾਂਦੀ ਹੈ ਜਿਸ ਨਾਲ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ ਅਤੇ ਯੋਗੀ ਦੀ ਸਮਾਧੀ ਲਗਾਉਣ ਵਿਚ ਸਹਾਇਕ ਹੁੰਦੀ ਹੈ, ਅਤੇ ਕਰਮ ਯੋਗੀ ਲਈ ਸੁਚੱਜੀ ਤਰ੍ਹਾਂ ਨਿਸੁਆਰਥ ਹੋ ਕੇ ਕਰਮ ਕਰਨ ਲਈ ਸਹਾਇਕ ਹੁੰਦੀ ਹੈ। ਨਿਰਲੇਪਤਾ, ਨਿਸ਼ਕਾਮਤਾ ਸੰਜਮ ਦਾ ਹਿੱਸਾ ਹੈ ਅਨੁਸ਼ਾਸ਼ਨ ਦਾ ਭਾਗ ਹੈ। ਅਸੀਂ ਪਹਿਲੇ ਦਸ ਆਏ ਹਾਂ ਕਿ ਨਿਰਲੇਪਤਾ ਅਤੇ ਅਨੁਸ਼ਾਸ਼ਨ ਨੂੰ ਠੀਕ ਤਰ੍ਹਾਂ ਸਮਝਣਾ ਚਾਹੀਦਾ ਹੈ, ਅਨੁਸਾਸ਼ਨ ਨੂੰ ਦੰਡ ਰੂਪ ਵਿਚ ਨਹੀਂ ਦੇਖਣਾ ਚਾਹੀਦਾ, ਨਾ ਹੀ ਇਸ ਤਰ੍ਹਾਂ ਦੇਖਣਾ ਚਾਹੀਦਾ ਹੈ ਕਿ ਗੁਰੂ ਜਾਂ ਅਧਿਆਪਕ ਜ਼ਬਰਦਸਤੀ ਥੋਪਦੇ ਹਨ, ਨਾ ਨਿਰਲੇਪਤਾ ਨੂੰ ਬੇਪ੍ਰਵਾਹੀ ਸਮਝਣਾ ਚਾਹੀਦਾ ਹੈ, ਨਾ ਹੀ ਇਹ ਸਮਝਣਾ ਚਾਹੀਦਾ ਹੈ ਕਿ ਇਸ ਵਿਚ ਦੂਸਰਿਆਂ ਲਈ ਪਿਆਰ ਦੀ ਕੋਈ ਕਮੀ ਹੁੰਦੀ ਹੈ, ਜਿਹੜੇ ਅਨੁਸਾਸ਼ਨ ਲਾਗੂ ਨਹੀਂ ਕਰ ਸਕੇ ਉਹ ਇਸ ਦਾ ਚੰਗਾ ਪ੍ਰਭਾਵ ਨਹੀਂ ਦੇਖ ਸਕਦੇ, ਉਹ ਸਮਝਦੇ ਹਨ ਕਿ ਅਨੁਸਾਸ਼ਨ ਦੀ ਲੋੜ ਹੀ ਨਹੀਂ, ਬਹੁਤ ਸਾਰੇ ਮਨੁੱਖ ਆਪਣੇ ਆਪ ਨੂੰ ਸੰਜਮ ਵਿਚ ਨਹੀਂ ਲਿਆਉਂਦੇ, ਅਨੁਸਾਸ਼ਨ ਵਿਚ ਨਹੀਂ ਲਿਆਉਂਦੇ ਤਾਂ ਜੋ ਛੋਟੀਆਂ ਛੋਟੀਆਂ ਖੁਸ਼ੀਆਂ ਤੋਂ ਉਹ ਵਾਂਝੇ ਨਾ ਰਹਿ ਜਾਣ,

ਇਹੋ ਹਾਲ ਉਨ੍ਹਾਂ ਦਾ ਹੈ ਜਿਹੜੇ ਰਿਸ਼ਤਿਆਂ ਨੂੰ, ਚੀਜ਼ਾਂ ਨੂੰ ਸਹਾਰਾ ਬਣਾ ਕੇ ਤੁਰਦੇ ਹਨ, ਉਨ੍ਹਾਂ ਨੂੰ ਇਕ ਸੋਟੀ ਦੀ ਤਰ੍ਹਾਂ ਵਰਤਦੇ ਹਨ ਅਤੇ ਆਪਣੀਆਂ ਇਛਾਵਾਂ ਦੀ ਤ੍ਰਿਪਤੀ ਕਰਦੇ ਹਨ, ਇਹੋ ਜਿਹੇ ਮਨੁੱਖ ਹੀ ਨਿਰਲੇਪਤਾ ਨੂੰ ਗਲਤ ਸਮਝਦੇ ਹਨ, ਨਿਰਲੇਪਤਾ ਨਾਲ ਇਲਾਹੀ ਰੂਹਾਨੀ ਪਿਆਰ ਦੀ ਬਖਸ਼ਿਸ਼ ਹੁੰਦੀ ਹੈ ਜਿਸ ਨਾਲ ਉਹ ਪਰਤਾਂ ਖੁਲ੍ਹਦੀਆਂ ਹਨ, ਦਿਸਦੀਆਂ ਹਨ ਜਿਸ ਨਾਲ ਰੂਹਾਨੀ ਖੁਸ਼ੀਆਂ ਦੀ ਪ੍ਰਾਪਤੀ ਹੁੰਦੀ ਹੈ।

ਇਸ ਸੰਸਾਰ ਵਿਚ ਕੋਈ ਵੀ ਪੂਰੀ ਤਰ੍ਹਾਂ ਤ੍ਰਿਪਤ ਨਹੀਂ, ਹਰ ਇਕ ਇਸ ਗੱਲ ਨੂੰ ਚੰਗੀ ਤਰ੍ਹਾਂ ਜਾਣਦਾ ਹੈ ਅਤੇ ਸਮਝਦਾ ਹੈ ਪਰ ਬਹੁਤ ਸਾਰੇ ਡਰਦੇ ਹਨ, ਉਸ ਕੋਲੋਂ ਡਰਦੇ ਹਨ ਜਿਸ ਨੂੰ ਉਨ੍ਹਾਂ ਨੇ ਦੇਖਿਆ ਨਹੀਂ, ਨਾ ਹੀ ਉਸ ਨੂੰ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਆਮ ਮਨੁੱਖ ਇਹ ਨਹੀਂ ਜਾਣਦਾ ਕਿ ਪ੍ਰਮਾਤਮਾ ਦੀ ਖੋਜ ਉਸ ਨੂੰ ਕੁਝ ਵੱਧ ਜਾਂ ਕੁਛ ਉਹ ਵਸਤੂ ਦੇ ਸਕਦੀ ਹੈ ਜੋ ਉਸ ਕੋਲ ਇਸ ਸਮੇਂ ਹੈ ਹੀ ਨਹੀਂ। ਜਿਸ ਹਾਲ ਵਿਚ ਉਹ ਹੈ ਉਸ ਵਿਚ ਉਹ ਖੁਸ਼ ਨਹੀਂ ਪਰ ਪ੍ਰਮਾਤਮਾ ਨੂੰ ਲੱਭਣ ਨੂੰ ਉਹ ਤਿਆਰ ਨਹੀਂ, ਅਸੰਤੁਸ਼ਟੀ ਅਤੇ ਡਰ ਅੱਜ ਦੇ ਮਨੁੱਖ ਦੇ ਜੋ ਵੱਡੇ ਵੈਰੀ ਹਨ, ਇਹ ਮਨੁੱਖ ਦੀਆਂ ਪ੍ਰਾਪਤੀਆਂ ਲਈ ਵੱਡੀਆਂ ਅੜਚਨਾਂ ਹਨ, ਦੋ ਵੱਡੀਆਂ ਦੀਵਾਰਾਂ ਹਨ, ਆਮ ਮਨੁੱਖ ਆਪਣੀ ਅਸੰਤੁਸ਼ਟੀ ਨੂੰ ਚਮੜਿਆ ਰਹਿੰਦਾ ਹੈ ਕਿਉਂਕਿ ਉਸ ਨੂੰ ਉਸ ਤੋਂ ਚੰਗੀ ਚੀਜ਼ ਦਾ ਪਤਾ ਹੀ ਨਹੀਂ, ਪਰ ਜੇ ਕਿਤੇ ਉਹ ਸੰਜਮ ਵਿਚ ਆ ਜਾਵੇ, ਅਨੁਸਾਸ਼ਨ ਵਿਚ ਆ ਜਾਵੇ ਅਤੇ ਨਿਰਲੇਪ ਹੋ ਜਾਵੇ, ਨਿਸ਼ਕਾਮ ਹੋ ਜਾਵੇ, ਬਹੁਤ ਛੇਤੀ ਹੀ ਉਸ ਨੂੰ ਕੁਝ ਚੰਗੀ ਚੀਜ਼ ਦੀ ਪ੍ਰਾਪਤੀ ਹੋ ਜਾਵੇਗੀ ਜੋ ਕੁਝ ਉਸ ਕੋਲ ਘਟੀਆ ਚੀਜ਼ ਹੈ ਉਹ ਛੱਡ ਦੇਵੇਗਾ।

ਸਾਧਕ ਦਾ ਮਨ ਜਦੋਂ ਭਟਕਣਾ ਬੰਦ ਹੋ ਜਾਏ, ਸਾਧਨਾ ਦੇ ਅਭਿਆਸ ਵਿਚ ਟਿਕ ਜਾਏ, ਇਕਾਗਰ ਹੋ ਜਾਏ, ਜਦੋਂ ਸੰਸਾਰਕ ਇਛਾਵਾਂ ਤੋਂ ਉਪਰਾਮ ਹੋ ਜਾਵੇ ਇਸ ਸਥਿਤੀ ਵਾਲੇ ਮਨੁੱਖ ਨੂੰ ਯੋਗੀ ਕਹਿੰਦੇ ਹਨ। ਇਥੇ ਇਹ ਦਸਣਾ ਜ਼ਰੂਰੀ ਹੈ ਕਿ ਕੇਂਦਰ ਬਿੰਦੂ ਤੇ ਟਿਕਿਆ ਹੋਇਆ ਮਨ ਕੀ ਹੈ, ਹਰ ਮਨੁੱਖ ਦਾ ਮਨ ਵਖਰਾ ਹੈ। ਕਿਸੇ ਦਾ ਮਨ ਕਿਸੇ ਦੂਸਰੇ ਵਰਗਾ ਨਹੀਂ ਹੈ, ਦੇਖਣ ਦੀ, ਸੰਕਲਪ ਦੀ ਹਰ ਇਕ ਵੱਖ ਵੱਖ ਸ਼ਕਤੀ ਹੈ, ਉਸ ਦੇ ਗੁਣ ਵੀ ਵੱਖ ਵੱਖ ਦਿਸਦੇ ਹਨ, ਉਨ੍ਹਾਂ ਦੀ ਦਸ਼ਾ ਵੀ ਵੱਖ ਵੱਖ ਦਿਸਦੀ ਹੈ, ਇਸ ਕਾਰਣ ਜਿਸ ਚੀਜ਼ ਤੇ ਸਾਧਕ ਨੂੰ ਮਨ ਇਕਾਗਰ ਕਰਨ ਲਈ ਕਿਹਾ ਜਾਂਦਾ ਹੈ, ਉਹ ਬਹੁਤ ਹੀ ਕੋਮਲ ਵਿਸ਼ਾ ਹੈ। ਜੇ ਉਹ ਚੀਜ਼ ਉਹ ਤਸਵੀਰ ਜਾਂ ਕੋਈ ਵੀ ਹੋਰ ਚੀਜ਼ ਸਾਧਕ ਨੂੰ ਠੀਕ ਨਾ ਲਗਦੀ ਹੋਵੇ ਸਾਧਕ ਮਨ ਨੂੰ ਇਕਾਗਰ ਨਹੀਂ ਕਰ ਸਕੇਗਾ, ਅਭਿਆਸ ਨਹੀਂ ਕਰ ਸਕੇਗਾ, ਸਾਧਕ ਦੀ ਆਪਣੇ ਅੰਦਰ ਇਕ ਖਿਚੋਤਾਣ ਸ਼ੁਰੂ ਹੋ ਜਾਂਦੀ ਹੈ, ਉਹ ਹੀ ਆਪਣੇ ਆਪ ਨੂੰ ਸਮਝ ਨਹੀਂ ਸਕਦਾ, ਮਨ ਵਿਚ ਪਹਿਲਾਂ ਹੀ ਬੇਅੰਤ ਵਿਸ਼ੇ ਹੁੰਦੇ ਹਨ, ਮਨ ਆਪ ਹੀ ਕਿੰਨੇ ਵਿਸ਼ੇ ਵਸਤੂ ਘੜਦਾ ਰਹਿੰਦਾ ਹੈ ਅਤੇ ਉਨ੍ਹਾਂ ਨੂੰ ਚਿੰਨ੍ਹਾਂ ਰਾਹੀਂ ਸੰਕੇਤਾਂ ਰਾਹੀਂ ਦਰਸਾਉਂਦਾ ਵੀ ਰਹਿੰਦਾ ਹੈ, ਕਦੀ ਵਿਚਾਰਾਂ ਰਾਹੀਂ, ਕਦੀ ਭਰਮਾਂ ਰਾਹੀਂ, ਕਦੀ ਸੁਪਨਿਆਂ ਰਾਹੀਂ ਵੀ ਪ੍ਰਗਟਾਉਂਦਾ ਹੈ। ਪ੍ਰਸ਼ਨ ਇਹ ਉਠਦਾ ਹੈ ਕਿ ਇਕ ਹੋਰ ਵਿਸ਼ੇ ਨੂੰ ਦਿਮਾਗ ਵਿਚ ਪਾਉਣ ਦਾ ਕੀ ਲਾਭ ਹੋਵੇਗਾ? ਉਨੀਵੇਂ ਸ਼ਲੋਕ ਵਿਚ ਦੱਸਿਆ ਗਿਆ ਹੈ ਕਿ ਧਿਆਨ ਦਾ ਵਿਸ਼ਾ ਕੇਵਲ ਆਤਮਾ ਹੀ ਹੋਣਾ ਚਾਹੀਦਾ ਹੈ। ਮਨ ਦੇ ਬਾਕੀ ਸਾਰੇ ਵਿਸ਼ੇ ਅਧੂਰੇ ਹਨ, ਕੇਵਲ ਆਤਮਾ ਦਾ ਵਿਸ਼ਾ ਹੀ ਸੰਪੂਰਨ ਹੈ। ਸਾਰਿਆਂ ਵਿਸ਼ਿਆਂ ਵਿਚ ਸੰਸਾ ਭਰਿਆ ਪਿਆ ਹੈ। ਇਸ ਤੋਂ ਇਕ ਹੋਰ ਪ੍ਰਸ਼ਨ ਉਠਦਾ ਹੈ ਧਿਆਨ ਦਾ ਵਿਸ਼ਾ ਸੂਖਸ਼ਮ ਕਿਸ ਤਰ੍ਹਾਂ ਹੋ ਸਕਦਾ ਹੈ? ਸਮੇਂ ਰਹਿਤ ਕਿਸ ਤਰ੍ਹਾਂ ਹੋ ਸਕਦਾ ਹੈ? ਅਸੀਮ ਕਿਸ ਤਰ੍ਹਾਂ ਹੋ ਸਕਦਾ ਹੈ? ਅਟੱਲ ਕਿਸ ਤਰ੍ਹਾਂ ਹੋ ਸਕਦਾ ਹੈ? ਇਸ ਪ੍ਰਸ਼ਨ ਦਾ ਉਤਰ ਦੇਣ ਲਈ ਤੁਹਾਨੂੰ ਇਕਾਗਰਤਾ ਅਤੇ ਧਿਆਨ ਅਤੇ ਸਮਾਧੀ ਵਿਚ ਅੰਤਰ ਜਾਨਣਾ ਪਵੇਗਾ, ਇਹ ਦੋ ਵੱਖ-ਵੱਖ ਸਥਿਤੀਆਂ ਹਨ, ਇਹ ਦੋ ਵੱਖ-ਵੱਖ ਅਨੁਭਵ ਹਨ, ਜਿਹੜੇ ਅੰਦਰ ਦੇ ਮਾਰਗ ਤੇ ਚਲਦਿਆਂ ਤੁਸੀਂ ਮਹਿਸੂਸ ਕਰਦੇ ਹੋ।

ਇਕਾਗਰਤਾ ਵਿਚ ਸਮਾਧੀ ਨਹੀਂ ਹੈ ਪਰ ਇਕਾਗਰਤਾ ਸਮਾਧੀ ਦਾ ਅਵੱਸ਼ਕ ਭਾਗ ਹੈ। ਅੱਜਕਲ੍ਹ ਬਹੁਤ ਸਾਰੇ ਗੁਰੂ ਸੋਚਦੇ ਹਨ ਕਿ ਬਿਨਾਂ ਇਕਾਗਰਤਾ ਤੋਂ ਸਮਾਧੀ ਲਗ ਸਕਦੀ ਹੈ, ਇਹ ਇਕ ਭੁਲੇਖਾ ਹੈ। ਇਹ ਮੰਨਣਾ ਇਕ ਗਲਤੀ ਹੈ ਜੋ ਮਨ ਦੀ ਦਸ਼ਾ ਹੈ ਇਹ ਤਾਂ ਖਿੰਡਿਆ ਹੀ ਰਹਿੰਦਾ ਹੈ, ਮਨ ਨੂੰ ਇਕੱਠੇ ਕੀਤੇ ਬਿਨਾਂ ਮਨ ਦੀ ਸ਼ਕਤੀ ਨੂੰ ਇਕੱਠੇ ਕੀਤੇ ਬਿਨਾਂ ਸਮਾਧੀ ਦੀ ਸਥਿਤੀ ਤੇ ਪਹੁੰਚਣਾ ਬਹੁਤ ਔਖਾ ਹੈ, ਜਿਹੜਾ ਵੀ ਸਾਧਕ ਇਕ ਪਾਸੇ ਇਕਾਂਤ ਵਿਚ ਬੈਠਣ ਲਗ ਪੈਂਦਾ ਹੈ, ਇਕੱਲੇ ਹੋਣ ਦਾ ਅਭਿਆਸ ਕਰਨ ਲਗ ਪੈਂਦਾ ਹੈ ਤੇ ਭਾਵੇਂ ਥੋੜ੍ਹੀ ਦੇਰ ਲਈ ਬੈਠੇ ਪਰ ਉਹ ਇਕ ਪ੍ਰਸੰਨਤਾ ਮਹਿਸੂਸ ਕਰਨ ਲਗ ਪੈਂਦਾ ਹੈ, ਭਾਵੇਂ ਉਹ ਅੰਤਰ ਧਿਆਨ ਹੋ ਕੇ ਹਾਲੇ ਅਨੰਦ ਅਵਸਥਾ ਵਿਚ ਨਹੀਂ ਪਹੁੰਚਿਆ ਤਾਂ ਵੀ ਉਹ ਇਕ ਖੁਸ਼ੀ ਜਿਹੀ ਮਹਿਸੂਸ ਕਰਦਾ ਹੈ, ਇਕਾਗਰਤਾ ਤੋਂ ਡਰਨਾ ਕਿਉਂ? ਕਈ ਕਹਿੰਦੇ ਹਨ ਕਿ ਇਕਾਗਰਤਾ ਬਹੁਤ ਦਬਾਅ ਪਾ ਦਿੰਦੀ ਹੈ, ਬਹੁਤ ਜ਼ੋਰ ਲਗਦਾ ਹੈ ਇਸ ਕਰਕੇ ਇਕਾਗਰ ਹੋਣ ਦਾ ਅਭਿਆਸ ਨਹੀਂ ਕਰਨਾ ਚਾਹੀਦਾ, ਕਈ ਤਾਂ ਇਹ ਵੀ ਕਹਿੰਦੇ ਹਨ ਕਿ ਸੰਜਮ ਦੀ, ਅਨੁਸਾਸ਼ਨ ਦੀ ਵੀ ਲੋੜ ਨਹੀਂ। ਉਹ ਇਕ ਸੌਖਾ ਜਿਹਾ ਤਰੀਕਾ ਕੱਢ ਲੈਂਦੇ ਹਨ ਅਤੇ ਉਸ ਨੂੰ ਧਿਆਨ, ਸਮਾਧੀ ਆਖ ਲੈਂਦੇ ਹਨ, ਇਨ੍ਹਾਂ ਤਰੀਕਿਆਂ ਨਾਲ ਔਖੀ ਸਾਧਨਾ ਸੌਖੀ ਲਗਣ ਲਗ ਪੈਂਦੀ ਹੈ, ਪਰ ਇਨ੍ਹਾਂ ਸੌਖੇ ਤਰੀਕਿਆਂ ਨਾਲ ਉਚਾਈਆਂ ਦੀ ਪ੍ਰਾਪਤੀ ਨਹੀਂ ਹੁੰਦੀ।

ਮਨ ਨੂੰ ਇਕਾਗਰ ਕਰਨ ਲਈ ਕੋਈ ਵੀ ਸਥੂਲ ਸਾਕਾਰ, ਅਕਾਰ ਦੀ ਲੋੜ ਹੁੰਦੀ ਹੈ, ਕਿਸੇ ਚਿੰਨ੍ਹ ਦੀ ਜਿਸ ਨਾਲ ਤੁਸੀਂ ਕੋਈ ਸਬੰਧ ਜੋੜ ਸਕੋ, ਸੂਖਸ਼ਮ ਵਿਚਾਰ ਨਾਲ ਤੁਸੀਂ ਚਿੰਤਨ ਅਨੁਭਵ ਤਾਂ ਮਹਿਸੂਸ ਕਰ ਸਕਦੇ ਹੋ ਪਰ ਮਨ ਦੀ ਇਕਾਗਰਤਾ ਨਹੀਂ ਮਹਿਸੂਸ ਕਰ ਸਕਦੇ, ਮਨ ਇਕਾਗਰ ਕਰਨ ਲਈ ਕਿਸੇ ਆਕਾਰ ਚਿੰਨ੍ਹ ਜਾਂ ਸਾਕਾਰ ਦੀ ਮੂਰਤ ਦਸਣੀ, ਇਕ ਬੜੇ ਹੀ ਪਹੁੰਚੇ ਹੋਏ ਮਹਾਂਪੁਰਖ ਦਾ ਕੰਮ ਹੈ, ਬੜੇ ਹੀ ਸੂਝਬੂਝ ਵਾਲੇ ਗੁਰੂ ਦਾ ਕੰਮ ਹੈ, ਹਰ ਕੋਈ ਨਹੀਂ ਕਰ ਸਕਦਾ, ਅੰਦਰ ਆਉਂਦੇ, ਬਾਹਰ ਆਉਂਦੇ ਸਾਹ ਤੇ ਇਕਾਗਰਤਾ ਸਭ ਤੋਂ ਵਧੇਰੀ ਚੰਗੀ ਤਰ੍ਹਾਂ ਹੁੰਦੀ ਹੈ, ਮਨ ਨੂੰ ਅੰਦਰ ਆਉਂਦੇ ਬਾਹਰ ਜਾਂਦੇ ਸ੍ਵਾਸਾਂ ਤੇ ਬਹੁਤ ਚੰਗੀ ਤਰ੍ਹਾਂ ਇਕਾਗਰ ਕੀਤਾ ਜਾ ਸਕਦਾ ਹੈ, ਇਸ ਕ੍ਰਿਆ ਦੇ ਬਹੁਤ ਲਾਭ ਹਨ, ਸਭ ਤੋਂ ਪਹਿਲਾ ਮਨ ਅਤੇ ਸ੍ਵਾਸ ਜੋ ਇਕ ਦੂਜੇ ਨਾਲ ਸਬੰਧਤ ਹਨ ਇਕ ਦੂਸਰੇ ਨਾਲ ਮਿਲ ਕੇ ਚੱਲਣ ਲਗ ਪੈਂਦੇ ਹਨ, ਫੇਰ ਜਦੋਂ ਇਕਾਗਰਤਾ ਕਿਸੇ ਸਮੇਂ ਹਟਦੀ ਜਾਵੇ ਇਹ ਇਕ ਹੋ ਕੇ ਚੱਲਣ ਦੀ ਕ੍ਰਿਆ ਅਚੇਤ ਹੀ ਚਲਦੀ ਰਹਿੰਦੀ ਹੈ, ਪਹਿਲਾਂ ਇਹ ਮਿਲ ਕੇ ਚੱਲਣ ਦੀ ਕੋਸ਼ਿਸ਼ ਤੁਹਾਨੂੰ ਚੇਤਨ ਹੋ ਕੇ ਹੀ ਕਰਨੀ ਪਵੇਗੀ। ਦੂਸਰਾ ਜਦੋਂ ਸਾਧਕ ਸ੍ਵਾਸਾਂ ਤੇ ਇਕਾਗਰ ਕਰਦਾ ਹੈ ਉਹ ਆਪਣੇ ਸ੍ਵਾਸ ਲੈਣ ਦੇ ਤਰੀਕੇ ਲਈ ਚੇਤਨ ਹੋ ਕੇ ਉਸ ਦੇ ਅਵਗੁਣ ਜਾਣ ਲੈਂਦਾ ਹੈ ਅਤੇ ਚੇਤਨ ਹੋ ਕੇ ਉਨ੍ਹਾਂ ਨੂੰ ਦੂਰ ਕਰ ਲੈਂਦਾ ਹੈ, ਜਿਵੇਂ ਕਿ ਰੁਕ ਰੁਕ ਕੇ ਸ੍ਵਾਸ ਲੈ ਰਿਹਾ ਹੋਵੇ, ਸ੍ਵਾਸ ਲੈਣ ਵਿਚ ਅਵਾਜ਼ ਆਉਂਦੀ ਹੋਵੇ

ਜਾਂ ਸਾਹ ਅੰਦਰ ਲੈਣ ਅਤੇ ਬਾਹਰ ਕੱਢਣ ਵਿਚ ਰੁਕਾਵਟ ਆਉਂਦੀ ਹੋਵੇ, ਇਨ੍ਹਾਂ ਅਵਗੁਣਾਂ ਕਰਕੇ ਕਈ ਸਰੀਰਕ ਅਤੇ ਮਾਨਸਿਕ ਰੋਗ ਉਤਪੰਨ ਹੋ ਜਾਂਦੇ ਹਨ, ਜਿਹੜੇ ਦਵਾਈਆਂ ਨਾਲ ਨਹੀਂ ਠੀਕ ਹੋ ਸਕਦੇ।

ਸੰਸਾਰ ਦੀਆਂ ਬਹੁਤ ਸਾਰੀਆਂ ਧਿਆਨ ਲਗਾਉਣ ਦੀਆਂ ਪਰੰਪਰਾਵਾਂ ਵਿਚ ਸਾਹ ਲੈਣ ਦੀ ਕ੍ਰਿਆ ਹੀ ਸਮਾਧੀ ਦਾ ਆਧਾਰ ਮੰਨਿਆ ਜਾਂਦਾ ਹੈ, ਕੇਵਲ ਉਹ ਗੁਰੂ ਹੀ ਜਿਨ੍ਹਾਂ ਦਾ ਆਪਣਾ ਕੋਈ ਅਨੁਭਵ ਨਾ ਹੋਵੇ ਜਾਂ ਪ੍ਰਤੱਖ ਗਿਆਨ ਨਾ ਹੋਵੇ, ਉਹ ਹੀ ਸ੍ਵਾਸ ਦੀ ਥਾਂ ਕਿਸੇ ਸਾਕਾਰ ਜਾਂ ਕਿਸੇ ਆਕਾਰ ਤੇ ਧਿਆਨ ਇਕਾਗਰ ਕਰਨ ਲਈ ਕਹਿੰਦੇ ਹਨ, ਉਹ ਆਪਣੀ ਸੰਵੇਦਨਾ ਗੁਆ ਬੈਠੇ ਹੁੰਦੇ ਹਨ ਅਤੇ ਚੇਲਿਆਂ ਲਈ ਸੰਵੇਦਨਸ਼ੀਲ ਨਹੀਂ ਹੁੰਦੇ, ਸ੍ਵਾਸ ਨੂੰ ਆਧਾਰ ਬਣਾ ਕੇ ਸਾਧਕ ਨੂੰ ਪਹਿਲਾਂ ਇਕਾਗਰ ਹੋਣਾ ਸਿਖਾਇਆ ਜਾਂਦਾ ਹੈ, ਹੌਲੀ ਹੌਲੀ ਇਹ ਸੂਖਸ਼ਮ ਹੋ ਜਾਂਦਾ ਹੈ, ਸ੍ਵਾਸ ਦੀ ਸੂਖਸ਼ਮ ਡੋਰ ਪਕੜ ਕੇ ਉਹ ਅੰਦਰ ਦੇ ਮਾਰਗ ਤੇ ਚਲਣਾ ਸ਼ੁਰੂ ਕਰਦਾ ਹੈ, ਫੇਰ ਮਨ ਹੋਰ ਸੂਖਸ਼ਮ ਹੁੰਦਾ ਜਾਂਦਾ ਹੈ ਤੇ ਤੁਸੀਂ ਅੰਦਰ ਡੂੰਘੇ ਉਤਰੀ ਜਾਂਦੇ ਹੋ।

ਇਕਾਗਰਤਾ ਅਤੇ ਸਮਾਧੀ ਹੀ ਅੰਤ ਵਿਚ ਆਤਮਾ ਨਾਲ ਮਿਲਾਪ ਦਾ ਵੱਡਾ ਸਾਧਨ ਹੈ। ਮਨ ਦੀ ਇਕਾਗਰਤਾ ਆਤਮ ਮਿਲਾਪ ਲਈ ਆਤਮ ਮਾਰਗ ਲਈ ਬਹੁਤ ਹੀ ਲੋੜੀਂਦੀ ਹੈ। ਜਦੋਂ ਸਾਹ ਤੇ ਇਕਾਗਰ ਹੋ ਕੇ ਸਾਹ ਲੈਣ ਦੇ ਅਵਗੁਣ ਤੁਸੀਂ ਜਾਣ ਲੈਂਦੇ ਹੋ ਫੇਰ ਇਹ ਸਮਝਣ ਦੀ ਕੋਸ਼ਿਸ਼ ਕਰਦੇ ਹੋ ਕਿ ਉਹ ਕੌਣ ਹੈ ਜਿਹੜਾ ਸਾਹ ਲੈਂਦਾ ਹੈ, ਕਈ ਪਰੰਪਰਾਵਾਂ ਇਸ ਤਰ੍ਹਾਂ ਦੀਆਂ ਹਨ ਜਿਹੜੀਆਂ ਮੰਤਰ ਨੂੰ ਹੀ ਸਾਹ ਨਾਲ ਜੋੜ ਲੈਂਦੀਆਂ ਹਨ, ਜਦੋਂ ਸਾਹ ਅੰਦਰ ਲੈਣਾ ਹੈ ਤਾਂ ਮੰਤਰ ਕਹਿਣਾ ਜਦੋਂ ਸਾਹ ਬਾਹਰ ਲੈਣਾ ਤਾਂ ਮੰਤਰ ਉਚਾਰਣ ਕਰਨਾ ਹੈ। ਮੰਤਰ ਸੰਸਕ੍ਰਿਤ ਦਾ ਸ਼ਬਦ ਹੈ, ਆਵਾਜ਼ ਹੈ, ਉਚਾਰਣ ਹੈ, ਮੰਤਰ ਇਕ ਉਹ ਸ਼ਬਦ ਉਚਾਰਣ ਹੈ ਜਿਸ ਨਾਲ ਸਾਰੀਆਂ ਅਸ਼ੁਧੀਆਂ ਖਤਮ ਹੋ ਜਾਂਦੀਆਂ ਹਨ, ਕਈ ਮੰਤਰ ਇਹੋ ਜਿਹੇ ਹਨ ਜਿਹੜੇ ਸ੍ਵਾਸ ਨਾਲ ਜਪੇ ਜਾਂਦੇ ਹਨ ਅਤੇ ਉਹ ਸ੍ਵਾਸ ਦੀ ਗਤੀ ਨੂੰ ਇਕ ਸਾਰ ਚਲਾਉਣ ਲਈ ਸਹਾਇਕ ਹੁੰਦੇ ਹਨ। ਹੌਲੀ ਹੌਲੀ ਸਾਧਕ ਇਸ ਅਵਸਥਾ ਤੇ ਪਹੁੰਚ ਜਾਂਦਾ ਹੈ ਜਿਥੇ ਸੁਤੇ ਹੀ ਸ੍ਵਾਸ ਅੰਦਰ ਜਾਂਦਿਆਂ ਬਾਹਰ ਆਉਂਦਿਆਂ ਮੰਤਰ ਜਾਪ ਚਲਦਾ ਰਹਿੰਦਾ ਹੈ, ਇਸ ਨਾਲ ਮਨ ਸਦਾ ਹੀ ਮੰਤਰ ਵਿਚ ਚੇਤਨ ਰਹਿੰਦਾ ਹੈ, ਜਦੋਂ ਮੰਤਰ ਦੀ ਚੇਤਨਤਾ ਡੂੰਘੀ ਚਲੀ ਜਾਂਦੀ ਹੈ ਮੰਤਰ ਫੇਰ ਇਕ ਪੱਥ ਪਰਦਰਸ਼ਕ ਦਾ ਰੂਪ ਬਣ ਜਾਂਦਾ ਹੈ।

ਫੇਰ ਸਾਧਕ ਨੂੰ ਅੰਦਰ ਦੀ ਜੋਤ ਜਗਾਉਣ ਲਈ ਸਿਖਿਆ ਦਿਤੀ ਜਾਂਦੀ ਹੈ, ਜਦੋਂ ਮਨ ਉਸ ਦਾ ਅਨੁਭਵ ਕਰਦਾ ਹੈ ਉਹ ਇਹੋ ਜਿਹੇ ਅਨੰਦ ਵਿਚ ਆ ਜਾਂਦਾ ਹੈ ਜਿਹੜਾ ਪਹਿਲਾਂ ਉਸ ਨੇ ਕਦੀ ਅਨੁਭਵ ਹੀ ਨਹੀਂ ਕੀਤਾ, ਉਹ ਜੋਤ ਜਿਹੜੀ ਸਾਡੇ ਅੰਦਰ ਜਗਦੀ ਹੈ ਉਸ ਉਤੇ ਧਿਆਨ ਲਗਾਉਣਾ ਇਕਾਗਰ ਹੋ ਕੇ ਸਮਾਧੀ ਲਾਉਣੀ ਸਭ ਤੋਂ ਉਤਮ ਸਮਾਧੀ ਹੈ। ਉਸ ਜੋਤ ਤੋਂ ਬਿਨਾਂ ਅਸੀਂ ਦੇਖ ਨਹੀਂ ਸਕਦੇ, ਪਛਾਣ ਨਹੀਂ ਸਕਦੇ, ਬਾਹਰੀ ਸੰਸਾਰ ਦਾ ਕੰਮ ਕਾਜ ਵੀ ਨਹੀਂ ਕਰ ਸਕਦੇ, ਇਹ ਜੋਤ ਚੇਤਨਤਾ ਦੀ ਜੋਤ ਹੈ ਜਿਹੜੀ ਅਸੀਂ ਇਕਾਗਰ ਹੋ ਕੇ ਅਨੁਭਵ ਕਰਦੇ ਹਾਂ ਇਸ ਤੋਂ ਬਾਅਦ ਮਨ ਬਿਲਕੁਲ ਸਾਫ ਸਪਸ਼ਟ ਦੇਖਣ ਲਗ ਪੈਂਦਾ ਹੈ, ਉਸ ਦਾ ਧੁੰਦਲਾਪਨ ਖਤਮ ਹੋ ਜਾਂਦਾ ਹੈ, ਚੇਤਨਤਾ ਦੀ ਜੋਤ ਅਤੇ ਮੰਤਰ ਇਕ ਹੋ ਜਾਂਦੇ ਹਨ, ਉਥੇ ਉਸ ਸਮੇਂ ਮੰਤਰ ਨਹੀਂ ਜਪਿਆ ਜਾਂਦਾ ਉਸਦੀ ਹੋਂਦ ਮਹਿਸੂਸ ਕੀਤੀ ਜਾਂਦੀ ਹੈ ਅਤੇ ਪ੍ਰਗਟ ਹੁੰਦੀ ਹੈ, ਪਹਿਲੇ ਪਹਿਲ ਮੰਤਰ ਨੂੰ ਸਮੁੱਚੇ ਤੌਰ ਤੇ ਜਪਿਆ ਜਾਂਦਾ ਹੈ, ਹੌਲੀ ਹੌਲੀ ਮੰਤਰ ਸੂਖਸ਼ਮ ਹੁੰਦਾ ਜਾਂਦਾ ਹੈ ਜਦੋਂ ਤੁਸੀਂ ਮੰਤਰ ਲਈ ਹਰ ਸਮੇਂ ਚੇਤਨ ਰਹਿੰਦੇ ਹੋ, ਇਸ ਦਾ ਮਿਲਾਪ ਭਾਵ ਮੰਤਰ ਦਾ ਮਿਲਾਪ ਚੇਤਨਤਾ ਦੇ ਨਿਰੰਤਰ ਪ੍ਰਵਾਹ ਨਾਲ ਹੋ ਜਾਂਦਾ ਹੈ ਜਿਥੇ ਸ਼ਬਦ ਦਾ ਮਿਲਾਪ ਧੁਨ ਨਾਲ ਹੁੰਦਾ ਹੈ ਅਤੇ ਉਹ ਇਕ ਹੋ ਜਾਂਦੇ ਹਨ, ਉਹ ਹੀ ਇਕਾਗਰਤਾ ਦੀ ਸੰਪੂਰਨ ਸਥਿਤੀ ਹੈ, ਉਦੋਂ ਹੀ ਮਨ ਤੇ ਪੂਰਾ ਕਾਬੂ ਪਾਇਆ ਜਾਂਦਾ ਹੈ ਅਤੇ ਮਨ ਦਾ ਮਿਲਾਪ ਆਤਮਾ ਨਾਲ ਹੁੰਦਾ ਹੈ। ਜਦੋਂ ਸਾਧਕ ਦਾ ਮਨ ਟਿਕਦਾ ਹੈ ਤਾਂ ਆਤਮਾ ਤੇ ਇਕਾਗਰ ਹੋ ਕੇ ਹੀ ਟਿਕਦਾ ਹੈ, ਆਮ ਮਨੁੱਖ ਦਾ ਮਨ ਤਾਂ ਖਿੰਡਿਆ ਹੀ ਰਹਿੰਦਾ ਹੈ, ਅਸ਼ਾਂਤ ਰਹਿੰਦਾ ਹੈ, ਡਾਵਾਂਡੋਲ ਹੀ ਰਹਿੰਦਾ ਹੈ, ਪਰ ਸਾਧਕ ਦਾ ਮਨ ਟਿਕਿਆ ਹੋਇਆ ਮਨ ਹੁੰਦਾ ਹੈ, ਟਿਕੇ ਹੋਏ ਮਨ ਵਾਲੇ ਸਾਧਕ ਨੇ ਮਨ ਤੇ ਕਾਬੂ ਪਾ ਲਿਆ ਹੈ, ਮਨ ਦੀਆਂ ਸ਼ਕਤੀਆਂ ਤੇ ਕਾਬੂ ਪਾ ਲਿਆ ਹੈ, ਸੰਸਾਰ ਤੋਂ ਸੰਕੋਚ ਕਰ ਲਿਆ ਹੈ। ਪਹਿਲਾਂ ਤੋਂ ਹੀ ਇਕਾਗਰ ਹੋਣ ਦਾ ਆਕਾਰ ਬੜੀ ਸੂਝ ਬੂਝ ਨਾਲ ਚੁਣਨਾ ਚਾਹੀਦਾ ਹੈ, ਸਭ ਤੋਂ ਪਹਿਲਾਂ ਸ੍ਵਾਸ ਦੀ ਕ੍ਰਿਆ ਤੇ ਹੀ ਮਨ ਇਕਾਗਰ ਕਰਨਾ ਚਾਹੀਦਾ ਹੈ ਨਾਲ ਹੀ ਮੰਤਰ ਤੇ, ਮੰਤਰ ਅਤੇ ਸ੍ਵਾਸ ਦਾ ਮੇਲ ਹੀ ਸਭ ਤੋਂ ਉਤਮ ਤਰੀਕਾ ਹੈ ਜਿਸ ਨਾਲ ਮਨ ਨੂੰ ਕਾਬੂ ਕੀਤਾ ਜਾ ਸਕਦਾ ਹੈ। ਉਚੀ ਅਵਸਥਾ ਵਿਚ ਸੁਰਤਿ ਸਬਦਿ ਦਾ ਮਿਲਾਪ, ਉਸ ਤੋਂ ਉਪਰ ਹੈ ਕੇਵਲ ਚੇਤਨਤਾ।

ਧਿਆਨ ਇਕ ਅੰਦਰ ਦੀ ਅਵਸਥਾ ਹੈ, ਅੰਦਰ ਦੀ ਚਿਕਿਤਸਾ ਹੈ ਇਸ ਨਾਲ ਅੰਦਰ ਦੀਆਂ ਸਾਰੀਆਂ ਕਮਜ਼ੋਰੀਆਂ ਅਤੇ ਔਗੁਣਾਂ ਦਾ ਖਾਤਮਾ ਹੋ ਜਾਂਦਾ ਹੈ ਉਹ ਔਗੁਣ ਜਿਹੜੇ ਮਨ ਅਤੇ ਸਰੀਰ ਨੂੰ ਰੋਗੀ ਕਰਦੇ ਹਨ। ਧਿਆਨ ਚਿਕਿਤਸਾ ਬਨਾਵਟੀ ਨੀਂਦਰ ਨਾਲੋਂ ਬਿਲਕੁਲ ਵੱਖਰੀ ਹੈ। ਇਸ ਬਨਾਵਟੀ ਨੀਂਦਰ (hypnosis) ਵਿਚ ਤੁਸੀਂ ਪ੍ਰਤੱਖ ਗਿਆਨ ਦੀ ਥਾਂ ਉਸ ਪ੍ਰਮਾਤਮਾ ਨੂੰ ਜਾਨਣ ਦੀ ਥਾਂ, ਤੁਸੀਂ ਕਿਸੇ ਦੇ ਸੁਝਾਓ ਮੰਨ ਰਹੇ ਹੋ, ਹਿਪਨੌਸਿਸ ਦੀ ਚਿਕਿਤਸਾ ਬਿਲਕੁਲ ਬਿਨਾਂ ਕਿਸੇ ਨਿਰਦੇਸ਼ਨ ਤੋਂ ਹੁੰਦੀ ਹੈ, ਕਿਉਂਕਿ ਚਿਕਿਤਸਾ ਅਤੇ ਮਰੀਜ਼ ਦੋਨਾਂ ਨੂੰ ਪਤਾ ਨਹੀਂ ਹੁੰਦਾ, ਉਹ ਕਿਥੇ ਜਾ ਰਹੇ ਹਨ, ਉਨ੍ਹਾਂ ਦਾ ਪੱਥ ਪਰਦਰਸ਼ਕ ਤਾਂ ਚੇਤਨ ਮਨ ਅਤੇ ਅਚੇਤ ਮਨ ਕਰ ਰਹੇ ਹੁੰਦੇ ਹਨ, ਅੰਦਰ ਦੀ ਚੇਤਨਤਾ ਦੀ ਜੋਤ ਨਹੀਂ ਕਰ ਰਹੀ ਹੁੰਦੀ, ਇਸ ਹਾਲਤ ਵਿਚ ਬਹੁਤ ਵਾਰੀ ਚਿਕਿਤਸਿਕ ਦਾ ਸਬੰਧ ਮਰੀਜ਼ ਨਾਲੋਂ ਟੁੱਟ ਜਾਂਦਾ ਹੈ ਅਤੇ ਮਰੀਜ਼ ਦਾ ਸਬੰਧ ਆਪਣੀ ਚੇਤਨਤਾ ਨਾਲੋਂ ਟੁੱਟ ਜਾਂਦਾ ਹੈ ਜਿਸਦੇ ਫਲਸਰੂਪ ਕਈ ਕਿਸਮ ਦੇ ਭਿਆਨਕ ਅਨੁਭਵ ਮਰੀਜ਼ ਦੇ ਸਾਮ੍ਹਣੇ ਆ ਜਾਂਦੇ ਹਨ ਅਤੇ hypnotist ਉਸ ਨੂੰ ਸੰਭਾਲ ਨਹੀਂ ਸਕਦਾ। ਬਸ ਇਥੋਂ ਤਕ ਹੀ ਉਨ੍ਹਾਂ ਦੀ ਪਹੁੰਚ ਹੈ ਇਸ ਤੋਂ ਅੱਗੇ ਨਹੀਂ। ਪੁਰਾਣੇ ਚਿਕਿਤਸਕਾ ਨੂੰ ਇਹ ਤਰੀਕਾ ਛੱਡਣਾ ਪਿਆ ਸੀ, ਸਮਾਂ ਪਾ ਕੇ ਫੇਰ ਇਸ ਵਿਚ ਕਈ ਸੁਧਾਰ ਕੀਤੇ ਗਏ ਅਤੇ ਇਸ ਨੂੰ ਮੁੜ ਵਰਤੋਂ ਵਿਚ ਲਿਆਂਦਾ ਗਿਆ ਤੇ ਬੜੀ ਸਫਲਤਾ ਵੀ ਪ੍ਰਾਪਤ ਹੋਈ ਪਰ ਜਿਹੜੇ hynosis ਦਾ ਅਭਿਆਸ ਕਰਦੇ ਹਨ ਉਹ ਸਿਖਿਆ ਦਾ ਡੂੰਘਾ ਅਤੇ ਪ੍ਰਭਾਵਕ ਪ੍ਰੋਗਰਾਮ ਨਹੀਂ ਚਲਾ ਸਕਦੇ ਜਿਹੜਾ ਗਿਆਨ ਮਾਰਗ ਅਤੇ ਆਤਮ ਮਾਰਗ ਤੇ ਪਹੁੰਚਾ ਦੇਵੇ ਜਦੋਂ ਕਿ ਇਸ ਤੋਂ ਉਲਟ ਧਿਆਨ ਦੇ ਮਾਰਗ ਤੇ ਚਲਦਿਆਂ ਤੁਸੀਂ ਆਤਮ ਮਾਰਗ ਤੇ ਪਹੁੰਚ ਹੀ ਜਾਂਦੇ ਹੋ। ਅਨੰਦ ਦੀ ਅਵਸਥਾ ਵਾਸਤਵ ਵਿਚ ਉਹ ਹੀ ਹੈ ਜੋ ਇੰਦ੍ਰੀਆਂ ਤੋਂ ਪਰ੍ਹੇ ਹੈ ਜਿਸ ਨੂੰ ਬੁੱਧੀ ਨੇ ਜਾਣਿਆ ਹੈ ਜਿਸ ਵਿਚ ਸਥਿਤ ਹੋ ਕੇ ਉਹ ਫੇਰ ਸਥਿਰ ਹੋ ਜਾਂਦਾ ਹੈ।

L L L L L L L

# ਪ੍ਰਾਣ ਵਿਗਿਆਨ

*ਡਾ. ਸਵਾਮੀ ਰਾਮ ਜੀ*
*ਅਨੁਵਾਦਕ – ਡਾ. ਬੀਬੀ ਤੇਜਿੰਦਰ ਮਲਹੋਤਰਾ*

## ਸੁਆਸਾਂ ਦਾ ਯੰਤਰ ਵਿਗਿਆਨ

ਪਿਛੇ ਅਸੀਂ ਸੁਆਸ ਵਿਗਿਆਨ ਦੀ ਵਿਆਖਿਆ ਕੀਤੀ ਹੈ ਅਤੇ ਅੰਦਰ ਦੇ ਅੰਗਾਂ ਬਾਰੇ ਦੱਸਿਆ ਹੈ। ਕਿਵੇਂ ਅੰਦਰ ਅਣੂਆਂ ਪ੍ਰਮਾਣੂਆਂ ਦਾ ਆਪਸ ਵਿਚ ਕਾਰ ਵਿਹਾਰ ਅਤੇ ਅੰਦਰ ਦੇ ਅੰਗਾਂ ਦਾ ਯੋਗਦਾਨ ਚਲਦਾ ਹੈ। ਹੁਣ ਅਸੀਂ ਸਰੀਰ ਦੇ ਦਿਸਣ ਵਾਲੇ ਅੰਗਾਂ ਦੀ ਵਿਆਖਿਆ ਕਰਾਂਗੇ ਜਿਨ੍ਹਾਂ ਨਾਲ ਹਵਾ ਅੰਦਰ ਜਾਂਦੀ ਹੈ ਉਨ੍ਹਾਂ ਦੀ ਬਣਤਰ ਕੀ ਹੈ ਤੇ ਹਵਾ ਬਾਹਰ ਕਿਸ ਤਰ੍ਹਾਂ ਨਿਕਲਦੀ ਹੈ।

ਜੇ ਅਸੀਂ ਸਰੀਰ ਨੂੰ ਦੇਖੀਏ ਤਾਂ ਬਹੁਤ ਸਾਰੀ ਸਰੀਰ ਦੀ ਬਣਤਰ ਸਾਮ੍ਹਣੇ ਆ ਜਾਂਦੀ ਹੈ। ਅਸੀਂ ਦੇਖਦੇ ਹਾਂ ਕਿ ਸਰੀਰ ਦੇ ਚਾਰ ਹਿੱਸੇ ਹਨ ਤਿੰਨ ਹਿੱਸੇ ਧੜ ਦੇ ਤੇ ਇਕ ਹਿੱਸਾ ਸਿਰ ਦਾ ਹਰ ਸਰੀਰ ਦੀ ਬਣਤਰ ਹੈ। ਵਿਚ ਹੀ ਸਰੀਰ ਦੇ ਬਹੁਤ ਉਤਮ ਹਿੱਸੇ ਹਨ, ਆਕਸੀਜਨ ਵਿਤਰਣ ਦੇ ਹਿੱਸੇ। ਇਥੇ ਹੀ ਸਾਨੂੰ ਸ੍ਵਾਸਾਂ ਦਾ ਯੰਤਰ ਵਿਗਿਆਨ ਦੇਣਾ ਪਵੇਗਾ।

ਧੜ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ, ਪਹਿਲਾਂ ਛਾਤੀ ਜਿਸ ਵਿਚ ਫੇਫੜੇ ਤੇ ਦਿਲ  ਹੈ ਦੂਸਰਾ ਹੈ, ਪੇਟ ਜੋ ਛਾਤੀ ਦੇ ਬਿਲਕੁਲ ਹੇਠਾਂ ਹੈ ਤੇ ਪੱਠਿਆਂ ਦੀ ਇਕ ਤਹਿ ਨਾਲ ਵਖਰਾ ਕੀਤਾ ਹੋਇਆ ਹੈ ਉਹ ਹੈ ਪੇਟ ਦਾ ਪੜਦਾ ਜਿਸ ਨੂੰ diaphragm, ਕਹਿੰਦੇ ਹਨ, ਇਸ ਵਿਚ ਪਾਚਣ ਸ਼ਕਤੀ ਦੇ ਅੰਗ ਹਨ ਤੇ ਹੇਠਾਂ ਕਰਕੇ ਕੁਖ (Pelvis) ਹੈ ਜੋ ਕਿ ਕੁਲੇ ਤੋਂ ਸ਼ੁਰੂ ਹੋ ਕੇ ਧੜ ਦੇ ਹੇਠਾਂ ਤਕ ਜਾਂਦੀ ਹੈ ਜਿਥੇ ਸਾਡੇ ਮਲਮੂਤਰ ਦੇ ਅੰਗ ਹਨ ਇਥੇ ਅਸੀਂ ਕੁਖ ਨੂੰ ਪੇਟ ਦਾ ਹਿੱਸਾ ਹੀ ਦਸਾਂਗੇ।

ਜੇ ਅਸੀਂ ਕੇਵਲ ਹੱਡੀਆਂ ਨੂੰ ਹੀ ਦੇਖੀਏ ਪੱਠੇ ਤੇ ਮਾਸ ਨੂੰ ਹਟਾ ਦਿਤਾ ਜਾਵੇ ਤੇ ਅੰਦਰ ਦੇ ਅੰਗ ਵੀ ਕੱਢ ਦਿਤੇ ਜਾਣ, ਧੜ ਨੂੰ ਇਕ ਸਿਲੈਂਡਰ ਦੀ ਸ਼ਕਲ ਵਰਗਾ ਦੇਖਿਆ ਜਾ ਸਕਦਾ ਹੈ। ਉਹ ਸਿਲੈਂਡਰ ਜਿਹੜਾ ਗੋਲ ਨਾ ਹੋ ਕੇ ਥੋੜ੍ਹਾ ਜਿਹਾ ਚਪਟਾ ਹੋਵੇ। ਗੀੜ ਦੀ ਹੱਡੀ ਜਿਹੜੀ ਉਪਰ ਤੋਂ ਹੇਠਾਂ ਤਕ ਜਾਂਦੀ ਹੈ ਤੇ ਧੜ ਦਾ ਸਿਲੈਂਡਰ ਬਣਾਉਂਦੀ ਹੈ ਉਹ ਹੀ ਧੜ ਦਾ ਸਭ ਤੋਂ ਵੱਡਾ ਸਹਾਰਾ ਹੈ। ਸਾਰੇ ਟੀਸ਼ੂ ਤੇ ਅੰਗ ਇਸ ਦੇ ਦੁਆਲੇ ਹੀ ਬੱਧੇ ਹੋਏ ਹਨ। ਗੀੜ ਦੀ ਹੱਡੀ ਆਪਣੇ ਆਪ ਵਿਚ ਗੀਲਾਂ ਦੀ ਸ਼ਕਲ ਦੀਆਂ ਹੱਡੀਆਂ ਨੂੰ ਇਕ ਦੂਸਰੇ ਦੇ ਉਪਰ ਰੱਖ ਕੇ ਬਣੀ ਹੋਈ ਹੈ। ਇਨ੍ਹਾਂ ਨੂੰ (ਵਰਟਿਬਰਾ) vertebra ਕਹਿੰਦੇ ਹਨ ਹਰੇਕ (ਵਰਟਿਬਰਾ) vertebra ਪਸਲੀ ਨਾਲ ਜੁੜਿਆ ਹੋਇਆ ਹੈ ਦੋਨੋਂ ਪਾਸੇ। ਸਾਰੀਆਂ ਪਸਲੀਆਂ ਨਾਲ ਨਾਲ ਹੀ ਹਨ ਸਾਰੀਆਂ ਅੱਗੇ ਨੂੰ ਤੇ ਹੇਠਾਂ ਨੂੰ ਹੀ ਮੁੜਦੀਆਂ ਹਨ ਪਹਿਲੀਆਂ ਦਸ ਦਰਮਿਆਨ ਵਿਚ ਜੁੜਦੀਆਂ ਹਨ, sternum ਛਾਤੀ ਦੀਆਂ ਹੱਡੀਆਂ ਨਾਲ ਜੁੜਦੀਆਂ ਹਨ ਤੇ ਇਹ ਇਕ ਪਿੰਜਰਾ ਜਿਹਾ ਬਣਾ ਲੈਂਦੀਆਂ ਹਨ। ਇਹ ਪਸਲੀਆਂ ਗੀੜ੍ਹ ਦੀਆਂ ਹੱਡੀਆਂ ਨੂੰ ਜੋੜਦੀਆਂ ਹਨ ਜੋ ਇਕ ਹੈਂਡਲ ਦਾ ਆਕਾਰ ਬਣ ਜਾਂਦਾ ਹੈ, ਪਸਲੀਆਂ ਤੇ ਗੀੜ੍ਹ ਦੀਆਂ ਹੱਡੀਆਂ ਛਾਤੀ ਨਾਲ ਜੁੜ ਕੇ ਧੜ ਦੀ ਇਕ ਦੀਵਾਰ ਬਣ ਜਾਂਦੀਆਂ ਹਨ ਤੇ ਇਕ ਸਿਲੈਂਡਰ ਦੀ ਸ਼ਕਲ ਬਣ ਜਾਂਦੀ ਹੈ।

ਇਉਂ ਪਸਲੀਆਂ ਮੁੜ ਕੇ ਲੰਬਾਈ ਵਿਚ ਵਧ ਜਾਂਦੀਆਂ ਹਨ ਧੜ ਦੇ ਹੇਠਲੇ ਹਿੱਸੇ ਵਿਚ ਸਭ ਤੋਂ ਘਟ ਜਗ੍ਹਾ ਰਹਿ ਜਾਂਦੀ ਹੈ। ਥੱਲੇ ਵਾਲੀਆਂ ਪਸਲੀਆਂ ਛਾਤੀ ਨਾਲ ਜੁੜ ਕੇ ਗੀੜ ਦੀ ਹੱਡੀ ਨਾਲ ਜੁੜ ਕੇ ਇਕ ਸਿੱਧੀ ਚਾਦਰ ਜਿਹੀ ਬਣ ਜਾਂਦੀ ਹੈ ਤੇ ਧੜ ਦੋ ਸਿਲੈਂਡਰਾਂ ਵਿਚ ਵੰਡਿਆ ਜਾਂਦਾ ਹੈ ਇਕ ਦੇ ਉਪਰ ਦੂਸਰੇ ਉਪਰ ਦੀ ਜਗ੍ਹਾ ਛਾਤੀ ਤੇ ਥੱਲੇ ਵਾਲੀ ਜਗ੍ਹਾ ਪੇਟ। ਪੇਟ ਵਾਲੇ ਸਿਲੈਂਡਰ ਦੀ ਹੱਦ ਹੈ ਗੀੜ ਦੀ ਹੱਡੀ ਤੇ ਉਸਦੇ ਨਾਲ ਜੁੜੇ ਪੱਠੇ ਜੋ ਕਿ ਕੁਖ ਦੇ ਪਿਛਲੇ ਪਾਸੇ ਹਨ ਦੋਨੋਂ ਹੀ ਪੂਰੀ ਤਰ੍ਹਾਂ ਸਥਿਰ ਹਨ ਇਨ੍ਹਾਂ ਵਿਚ ਲਚਕ ਬਿਲਕੁਲ ਨਹੀਂ ਹੁੰਦੀ। ਪੇਟ ਦੇ ਅੰਗ ਡਾਇਫਰਾਮ ਦੇ ਤਲੇ ਤੋਂ ਤਕਰੀਬਨ ਛਾਤੀ ਤਕ ਜਾਂਦੀ ਹੈ। ਮਾਸ ਦੀਆਂ ਬਹੁਤ ਸਾਰੀਆਂ ਤੈਹਾਂ ਪਸਲੀਆਂ ਤੋਂ ਲੈ ਕੇ ਕੁਖ ਦੇ ਉਪਰ ਇਹ ਪੇਟ ਦੇ ਅੱਗੇ ਤੇ ਪਾਸੇ ਦਾ ਹਿੱਸਾ ਬਣਦੇ ਹਨ।

ਡਾਇਫਰਾਮ ਜੋ ਕਿ ਛਾਤੀ ਤੇ ਪੇਟ ਨੂੰ ਵੱਖ-ਵੱਖ ਕਰਦਾ ਹੈ ਇਹ ਕੋਈ ਬਿਲਕੁਲ ਸਿੱਧਾ ਅੰਗ ਨਹੀਂ ਹੈ। ਇਹ ਤਾਂ ਛਾਤੀ ਵਿਚ ਫੁਲਿਆ ਹੋਇਆ ਹੈ ਬਿਲਕੁਲ ਉਸ ਤਰ੍ਹਾਂ ਦਾ ਆਕਾਰ ਹੈ ਇਸ ਦਾ ਜਿਵੇਂ ਇਕ ਪੈਰਾਸ਼ੂਟ ਦਾ ਹੋਵੇ ਜਾਂ ਇਕ ਗੁੰਬਦ ਹੋਵੇ ਇਸ ਕਰਕੇ ਇਸ ਦੀ ਹਿਲਜੁਲ ਸਰੀਰ ਵਿਚ ਨਜ਼ਰ ਨਹੀਂ ਆਉਂਦੀ, ਇਸਦੀ ਹਿਲਜੁਲ ਦਾ ਤਾਂ ਕੇਵਲ ਅੰਦਾਜ਼ਾ ਹੀ ਲਗਾਉਣਾ ਪੈਂਦਾ ਹੈ ਤੇ ਦੇਖਣਾ ਪੈਂਦਾ ਹੈ ਇਸ ਦਾ ਸਰੀਰ ਤੇ ਕੀ ਅਸਰ ਹੈ।

ਡਾਇਫਰਾਮ ਦੇ ਇਕ ਦਮ ਉਪਰ ਹਨ ਸੱਜਾ ਤੇ ਖੱਬਾ ਫੇਫੜਾ ਤੇ ਇਨ੍ਹਾਂ ਦੋਨਾਂ ਦੇ ਵਿਚਕਾਰ ਹੈ ਦਿਲ। ਵਾਸਤਵ ਵਿਚ ਫੇਫੜੇ ਦਿਲ ਨੂੰ ਛੋਂਹਦੇ ਨਹੀਂ ਕਿਉਂਕਿ ਉਹ ਇਕ ਪਤਲੀ ਜਿਹੀ ਝਿੱਲੀ ਨਾਲ ਢਕੇ ਹੋਏ ਹਨ ਜਿਸ ਨੂੰ ਪਿਲੂਰਾ ਕਹਿੰਦੇ ਹਨ। ਆਮ ਤੌਰ ਤੇ ਇਹ ਦੋ ਤੈਹਾਂ ਆਪਸ ਵਿਚ ਇਕ ਦੂਸਰੇ ਨਾਲ ਸਬੰਧ ਰਖਦੀਆਂ ਹਨ ਤੇ ਇਨ੍ਹਾਂ ਦੇ ਵਿਚਕਾਰ ਇਕ ਹਲਕਾ ਜਿਹਾ ਥੰਦਾ ਵੀ ਹੁੰਦਾ ਹੈ ਜਿਹੜਾ ਇਨ੍ਹਾਂ ਨੂੰ ਰਗੜ ਦੇ ਸਮੇਂ ਕਿਸੇ ਵੀ ਨੁਕਸਾਨ ਤੋਂ ਬਚਾਉਂਦਾ ਹੈ।

ਅੰਦਰ ਦੀ ਪਿਲੂਰਲ ਪਰਤ ਫੇਫੜੇ ਦੇ ਬਾਹਰ ਪਾਸੇ ਨੂੰ ਪੂਰੀ ਤਰ੍ਹਾਂ ਢਕ ਕੇ ਰਖਦੀ ਹੈ ਜਦੋਂ ਕਿ ਬਾਹਰ ਦੀ ਪਰਤ ਛਾਤੀ ਦੀ ਅੰਦਰ ਦੀ ਥਾਂ ਨੂੰ ਪੂਰੀ ਤਰ੍ਹਾਂ ਢਕਦੀ ਹੈ ਤੇ ਛਾਤੀ ਨੂੰ ਵੀ ਢਕਦੀ ਹੈ। ਕਿਉਂਕਿ ਪਿਲੂਰਲ ਦੀਆਂ ਪਰਤਾਂ ਇਕ ਦੂਸਰੇ ਦੇ ਬਿਲਕੁਲ ਨਾਲ ਹਨ ਛਾਤੀ ਦੀ ਝਿੱਲੀ ਵਿਚ ਹਿਲਜੁਲ ਤੇ ਡਾਇਫਰਾਮ ਵਿਚ ਹਿਲਜੁਲ ਇਕ ਦਮ ਫੇਫੜਿਆਂ ਵਿਚ ਚਲੀ ਜਾਂਦੀ ਹੈ ਜੇ ਡਾਇਫਰਾਮ ਹੇਠਾਂ ਵਲ ਜਾਂਦਾ ਹੈ ਜਾਂ ਪਸਲੀਆਂ ਬਾਹਰ ਵਲ ਜਾਂਦੀਆਂ ਹਨ ਫੇਫੜਿਆਂ ਵਿਚ ਵੀ ਉਸ ਤਰ੍ਹਾਂ ਹੀ ਹੋਵੇਗਾ ਵਾਸਤਵ ਵਿਚ ਇਹ ਦੋ ਕ੍ਰਿਆਵਾਂ

ਹਨ ਜਿਨ੍ਹਾਂ ਨਾਲ ਹਵਾ ਫੇਫੜਿਆਂ ਵਿਚ ਜਾਂਦੀ ਹੈ -

| Inspiration | Expiration |
|---|---|
| Diaphragm | Diaphragm |

ਫੇਫੜਿਆਂ ਵਿਚ ਹਵਾ ਅੰਦਰ ਜਾਂਦੀ ਹੈ ਜਦੋਂ ਫੇਫੜਿਆਂ ਦੇ ਆਸ ਪਾਸ ਦੇ ਅੰਗ ਫੈਲਦੇ ਹਨ ਤੇ ਉਨ੍ਹਾਂ ਨਾਲ ਫੇਫੜੇ ਵੀ ਫੈਲਦੇ ਹਨ। ਇਸ ਨਾਲ ਹਵਾ ਫੇਫੜਿਆਂ ਦੇ ਅੰਦਰ ਖਿਚੀ ਜਾਂਦੀ ਹੈ ਜਿਹੜੀ ਹਵਾ ਦੀ ਨਾਲੀ ਰਾਹੀਂ ਐਲਵੀਓਲੀ ਤਕ ਪਹੁੰਚਦੀ ਹੈ ਤੇ ਅੰਦਰ ਸਾਹ ਲੈਣ ਦੀ ਕ੍ਰਿਆ ਹੁੰਦੀ ਹੈ।

ਛਾਤੀ ਨੂੰ ਇਕ ਸਿਲੈਂਡਰ ਦੀ ਸ਼ਕਲ ਵਿਚ ਦੇਖਦੇ ਹੋਏ ਤੁਸੀਂ ਉਸ ਦੇ ਵਿਸਥਾਰ ਨੂੰ ਵਧਾ ਸਕਦੇ ਹੋ ਤੇ ਸਾਹ ਅੰਦਰ ਲੈਣਾ ਵਧਾ ਸਕਦੇ ਹੋ। ਸਾਹ ਅੰਦਰ ਕਰਨ ਦੀਆਂ ਤਿੰਨ ਵਿਧੀਆਂ ਹਨ - ਪਹਿਲੀ ਹੈ ਡਾਇਫਰਾਮੈਟਿਕ ਜਗ੍ਹਾ ਨੂੰ ਥੱਲੇ ਵਲ ਵੱਡਾ ਕਰਨਾ, ਦੂਸਰਾ ਇਸਦੀ ਝਿੱਲੀ ਨੂੰ ਉਪਰ ਵਲ ਲੈ ਜਾਣਾ, ਤੀਸਰਾ ਹੈ ਸਿਲੈਂਡਰ ਨੂੰ ਉਪਰ ਵਲ ਲੈ ਜਾਣਾ ਇਨ੍ਹਾਂ ਤਿੰਨਾਂ ਦੇ ਨਾਮ ਇਸ ਤਰ੍ਹਾਂ ਹਨ ਡਾਇਫਰਮੈਟਿਕ ਭਾਵ ਡਾਇਫਰਾਮ ਨਾਲ ਸਾਹ ਲੈਣਾ, ਦੂਸਰਾ ਹੈ ਛਾਤੀ ਰਾਹੀਂ ਸਾਹ ਲੈਣਾ ਤੇ ਤੀਸਰਾ ਹੈ ਕਲੈਵੀਕੂਲਰ। ਅਸੀਂ ਅੱਗੇ ਚਲ ਦੇ ਦੇਖਾਂਗੇ ਕਿ ਇਹ ਤਿੰਨੋਂ ਹੀ ਇਕ ਲਾਇਨ ਵਿਚ ਵਾਪਰਦੇ ਹਨ, ਇਹ ਤਿੰਨੋਂ ਨੂੰ ਅਸੀਂ ਯੋਗੀ ਦੇ ਸਾਹ ਲੈਣ ਵਿਚ ਬਿਲਕੁਲ ਚੰਗੀ ਤਰ੍ਹਾਂ ਦੇਖ ਸਕਦੇ ਹਾਂ।

ਡਾਇਫਰਾਮ ਨਾਲ ਅੰਦਰ ਸਾਹ ਲੈਣ ਨਾਲ ਡਾਇਫਰਾਮ ਥੱਲੇ ਨੂੰ ਜਾਂਦਾ ਹੈ ਇਹ ਕਿਵੇਂ ਹੁੰਦਾ ਹੈ? ਇਹ ਥੱਲੇ ਵਲ ਕਿਉਂ ਜਾਂਦਾ ਹੈ, ਡਾਇਫਰਾਮ ਵੀ ਬਾਕੀ ਪੱਠਿਆਂ ਦੀ ਤਰ੍ਹਾਂ ਦੋ ਪੱਧਰ ਲੈ ਸਕਦਾ ਹੈ ਇਕ ਉਹ ਅਵਸਥਾ ਜਦੋਂ ਉਹ ਇਕੱਠਾ ਹੋਇਆ ਹੁੰਦਾ ਹੈ, ਦੂਸਰਾ ਆਰਾਮ ਦੀ ਆਵਸਥਾ ਜਿਸ ਵਿਚ ਪੱਠਾ ਪੂਰੀ ਤਰ੍ਹਾਂ ਫੈਲਿਆਂ ਹੁੰਦਾ ਹੈ। ਜਦੋਂ ਇਹ ਅਰਾਮ ਦੀ ਸਥਿਤੀ ਵਿਚ ਹੁੰਦਾ ਹੈ ਇਸ ਦਾ ਆਕਾਰ ਇਕ ਗੁੰਬਦ ਦੀ ਤਰ੍ਹਾਂ ਹੁੰਦਾ ਹੈ, ਇਸ ਦਾ ਗੋਲ ਜਿਹਾ ਗੁੰਬਦ ਉਪਰ ਵਲ ਹੁੰਦਾ ਹੈ। ਜਦੋਂ ਇਹ ਇਕੱਠਾ ਹੋਇਆ ਹੁੰਦਾ ਹੈ ਇਹ ਸੁਸਤ ਹੁੰਦਾ ਹੈ ਤੇ ਪੱਠਾ ਸੁੰਗੜਿਆ ਹੁੰਦਾ ਹੈ, ਇਸ ਵੇਲੇ ਇਹ ਛੋਟੀ ਜਗ੍ਹਾ ਘੇਰਦਾ ਹੈ। ਇਸ ਵੇਲੇ ਇਹ ਗੁੰਬਦ ਤੋਂ ਇਕ ਸਿੱਧੀ ਚਾਦਰ ਦੀ ਤਰ੍ਹਾਂ ਬਣ ਜਾਂਦਾ ਹੈ ਇਸ ਤਰ੍ਹਾਂ ਛਾਤੀ ਵੀ ਥੋੜ੍ਹੀ ਵਧ ਜਾਂਦੀ ਹੈ ਜਿਵੇਂ ਹੀ ਡਾਇਫਰਾਮ ਥੱਲੇ ਨੂੰ ਹੁੰਦਾ ਹੈ ਛਾਤੀ ਥੋੜ੍ਹੀ ਬਹੁਤ ਘਟ ਜਾਂਦੀ ਹੈ। ਜੇ ਪੇਟ ਦੀ ਕੰਧ ਆਰਾਮ ਵਿਚ ਹੋਵੇ ਤਾਂ ਇਹ ਹੇਠਾਂ ਵਲ ਹੋ ਜਾਂਦੀ ਹੈ ਤੇ ਪੇਟ ਨੂੰ ਕਾਫੀ ਥਾਂ ਮਿਲ ਜਾਂਦਾ ਹੈ।

ਤਿੰਨ ਤਰ੍ਹਾਂ ਨਾਲ ਸਾਹ ਲੈਣ ਦੀ ਵਿਧੀ ਵਿਚੋਂ ਡਾਇਫਰਾਮੈਟਿਕ ਸਾਹ ਲੈਣ ਦੀ ਵਿਧੀ ਸਭ ਤੋਂ ਉਤਮ ਮੰਨੀ ਗਈ ਹੈ। ਲਹੂ ਦੇ ਦੌਰੇ ਦਾ ਬਹੁਤ ਸਾਰਾ ਹਿੱਸਾ ਫੇਫੜਿਆਂ ਵਿਚ ਜਾਂਦਾ ਹੈ ਤੇ ਇਸ ਦੇ ਥੱਲੇ ਦੇ ਹਿੱਸੇ ਵਿਚ ਜਾਂਦਾ ਹੈ ਤੇ ਥੱਲੇ ਦੇ ਹਿੱਸਿਆਂ ਵਿਚ ਵਿਸਥਾਰ ਹੁੰਦਾ ਹੈ। ਸਾਹ ਲੈਣ ਦਾ-

Synerqistic effect of Rectus Abdominous Muscle and Diaphragm on Forced Expiration.

ਇਕ ਮੰਤਵ ਹੈ ਲਹੂ ਨੂੰ ਛੋਟੀਆਂ-ਛੋਟੀਆਂ ਨਾੜੀਆਂ ਵਿਚ ਭੇਜਣਾ ਤੇ ਉਨ੍ਹਾਂ ਵਿਚ ਹਵਾ ਭੇਜਣੀ, ਡਾਇਫਰਾਮੈਟਿਕ ਸਾਹ ਲੈਣ ਦੀ ਵਿਧੀ ਖਾਸ ਤੌਰ ਤੇ ਬੈਠ ਕੇ ਸਾਹ ਲੈਣ ਵਿਚ ਬਹੁਤ ਹੀ ਲਾਭਦਾਇਕ ਹੈ। ਇਹ ਇਕ ਬੜੀ ਰੌਚਿਕ ਗੱਲ ਹੈ ਕਿ ਬੱਚੇ ਕੇਵਲ ਡਾਇਫਰਾਮੈਟਿਕ ਵਿਧੀ ਨਾਲ ਹੀ ਸਾਹ ਲੈਂਦੇ ਹਨ। ਜਨਮ ਤੋਂ ਬਹੁਤ ਦੇਰ ਬਾਅਦ ਤਕ ਦੇਖੋਂਗੇ ਛਾਤੀ ਰਾਹੀਂ ਸਾਹ ਲੈਣ ਦੀ ਵਿਧੀ ਨਹੀਂ ਬਣਦੀ ਉਦੋਂ ਤਕ ਨਹੀਂ ਬਣਦੀ ਜਦੋਂ ਤਕ ਛਾਤੀ ਦੀਆਂ ਹੱਡੀਆਂ ਨਹੀਂ ਮਜ਼ਬੂਤ ਹੁੰਦੀਆਂ।

ਛਾਤੀ ਵਿਚ ਹਵਾ ਲੈਣ ਦਾ ਦੂਸਰਾ ਤਰੀਕਾ ਹੈ ਛਾਤੀ ਨੂੰ ਪੂਰੀ ਤਰ੍ਹਾਂ ਫੁਲਾ ਲੈਣਾ ਤੇ ਫੈਲਾ ਲੈਣਾ ਜਿਸ ਵਿਚ ਪਸਲੀਆਂ ਵੀ ਸ਼ਾਮਲ ਹਨ ਤੇ ਰੀੜ ਦੀ ਹੱਡੀ ਵੀ ਵਿਚ ਹੈ। ਪਸਲੀਆਂ ਦੇ ਵਿਚਲੇ ਪੱਠੇ ਇਹ ਕੰਮ ਕਰਦੇ ਹਨ ਇਹ ਬਿਲਕੁਲ ਉਸ ਤਰ੍ਹਾਂ ਹੀ ਹਨ ਜਿਵੇਂ ਦੋ ਹੱਡੀਆਂ ਦੇ ਵਿਚ ਮਾਸ ਰੱਖਿਆ ਹੋਵੇ ਇਨ੍ਹਾਂ ਪੱਠਿਆਂ ਦੀਆਂ ਦੋ ਤੈਹਾਂ ਹਨ ਇਕ ਬਾਹਰ ਦੀ ਇਕ ਅੰਦਰ ਦੀ, ਬਾਹਰ ਦੇ ਪੱਠੇ ਇਸ ਤਰ੍ਹਾਂ ਹਨ ਕਿ ਇਨ੍ਹਾਂ ਦੀ ਸਹਾਇਤਾ ਨਾਲ ਪਸਲੀਆਂ ਉਪਰ ਥੱਲੇ ਹੁੰਦੀਆਂ ਹਨ ਤੇ ਰੀੜ ਦੀ ਹੱਡੀ ਨਾਲ ਜੋੜਦੇ ਹਨ। ਛਾਤੀ ਦਾ ਫੈਲਣਾ ਤੇ ਫੇਫੜਿਆਂ ਦਾ ਫੁਲਣਾ ਇਸ ਨਾਲ ਹਵਾ ਐਲਵੀਓਲੀ ਤਕ ਜਾਂਦੀ ਹੈ। ਦੂਸਰੇ ਪਾਸੇ ਜਦੋਂ ਫੇਫੜੇ ਇਕੱਠੇ ਹੁੰਦੇ ਹਨ, ਪਸਲੀਆਂ ਥੱਲੇ ਹੁੰਦੀਆਂ ਹਨ, ਫੇਫੜੇ ਵੀ ਸੁੰਗੜਦੇ ਹਨ।

ਛਾਤੀ ਰਾਹੀਂ ਸਾਹ ਲੈਣ ਦੀ ਵਿਧੀ ਨਾਲ ਹਵਾ ਉਪਰ ਦੇ ਹਿੱਸੇ ਵਿਚ ਭਰ ਜਾਂਦੀ ਹੈ ਪਰ ਥੱਲੇ ਦੇ ਹਿੱਸੇ ਤਾਂ ਖਾਲੀ ਹੀ ਰਹਿੰਦੇ ਹਨ। ਜਦੋਂ ਅਸੀਂ ਬੈਠੇ ਹੁੰਦੇ ਹਾਂ, ਬਹੁਤ ਸਾਰਾ ਲਹੂ ਥੱਲੇ ਦੇ ਹਿੱਸੇ ਵਿਚ ਹੀ ਹੁੰਦਾ ਹੈ। ਉਸ ਨਾਲ ਹਵਾ ਦਾ ਮਿਸ਼ਰਨ ਲਹੂ ਨਾਲ ਪੂਰੀ ਤਰ੍ਹਾਂ ਨਹੀਂ ਹੋ ਸਕਦਾ ਜੇ ਅਸੀਂ

ਸੁਆਸ ਪਸਲੀਆਂ ਨੂੰ ਫੁਲਾ ਕੇ ਲੈਂਦੇ ਹਾਂ। ਜਦੋਂ ਅਸੀਂ ਛਾਤੀ ਨਾਲ ਸੁਆਸ ਲੈਂਦੇ ਹਾਂ ਤਾਂ ਵੀ ਆਕਸੀਜਨ ਤੇ ਲਹੂ ਦੀ ਮਿਸ਼ਰਨ ਨੂੰ ਬਹੁਤ ਸਮਾਂ ਲਗਦਾ ਹੈ, ਪਰ ਜਦੋਂ ਅਸੀਂ ਡਾਇਫਰਾਮੈਟਿਕ ਰਾਹੀਂ ਸਾਹ ਲੈਂਦੇ ਹਾਂ, ਜੇ ਅਸੀਂ ਇਕੱਲੇ ਛਾਤੀ ਰਾਹੀਂ ਸਾਹ ਲੈਂਦੇ ਹਾਂ, ਸਾਨੂੰ ਵਧੇਰੇ ਸਾਹ ਲੈਣੇ ਪੈਂਦੇ ਹਨ, ਵਧੇਰੇ ਲਹੂ ਨੂੰ ਦੌਰੇ ਦੀ ਲੋੜ ਪੈਂਦੀ ਹੈ, ਫੇਫੜਿਆਂ ਨੂੰ ਵਧ ਕੰਮ ਕਰਨਾ ਪੈਂਦਾ ਹੈ ਤੇ ਦਿਲ ਨੂੰ ਵੀ ਵਧੇਰੇ ਕੰਮ ਕਰਨਾ ਪੈਂਦਾ ਹੈ। ਦਿਲ ਨੂੰ ਕਿੰਨਾ ਕੰਮ ਕਰਨਾ ਪੈਂਦਾ ਹੈ ਇਹ ਇਸ ਗੱਲ ਤੇ ਨਿਰਭਰ ਹੈ ਕਿ ਤੁਸੀਂ ਕਿੰਨੀ ਚੰਗੀ ਸੁਚੱਜੀ ਤਰ੍ਹਾਂ ਸਾਹ ਲੈਂਦੇ ਹੋ।

ਤੀਸਰੀ ਕਿਸਮ ਦੀ ਸੁਆਸ ਲੈਣ ਦੀ ਵਿਧੀ ਜਿਸ ਨੂੰ ਕਲੈਵੀਕੁਲਰ (clavicular) ਦੀ ਮਹੱਤਤਾ ਤਾਂ ਹੀ ਹੈ ਜਦੋਂ ਵੱਧ ਤੋਂ ਵੱਧ ਹਵਾ ਦੀ ਲੋੜ ਹੁੰਦੀ ਹੈ ਇਸ ਦਾ ਨਾਮ ਹੀ ਦੋ ਹੱਡੀਆਂ ਦਾ ਨਾਮ ਜੋੜ ਕੇ ਬਣਾਇਆ ਗਿਆ ਹੈ, ਇਹ ਦੋਨੋਂ ਹੱਡੀਆਂ ਜਦੋਂ ਅਸੀਂ ਸਾਹ ਲੈਂਦੇ ਹਾਂ ਉਪਰ ਨੂੰ ਉਠ ਜਾਂਦੀਆਂ ਹਨ, ਇਹ ਸੁਆਸ ਲੈਣ ਦੀ ਵਿਧੀ ਉਦੋਂ ਹੀ ਵਰਤੋਂ ਵਿਚ ਆਉਂਦੀ ਹੈ ਜਦੋਂ ਸਰੀਰ ਵਿਚ ਆਕਸੀਜਨ ਦੀ ਵਧੇਰੇ ਵਰਤੋਂ ਦੀ ਲੋੜ ਹੋਵੇ।

ਉਪਰ ਦੱਸੀਆਂ ਸਾਹ ਲੈਣ ਦੀਆਂ ਤਿੰਨੋ ਵਿਧੀਆਂ ਬੜੀਆਂ ਹੀ ਸੁਚੱਜੇ ਢੰਗ ਨਾਲ ਅਭਿਆਸ ਵਿਚ ਆਉਂਦੀਆਂ ਹਨ ਜਦੋਂ ਡੂੰਘੇ ਸੁਆਸ ਲਏ ਜਾਣ। ਯੋਗ ਦੇ ਤਰੀਕੇ ਨਾਲ ਇਹ ਸੰਪੂਰਨ ਸੁਆਸ ਲੈਣ ਦੀ ਵਿਧੀ ਹੈ ਜਿਸ ਵਿਚ ਡਾਇਫਰਾਮੈਟਿਕ, ਛਾਤੀ ਤੇ ਕਲੈਵੀਕੂਲਰ ਤਿੰਨੇ ਤਰੀਕੇ ਵਰਤੇ ਜਾਂਦੇ ਹਨ। ਇਸ ਦਾ ਸ਼ੁਰੂ ਡਾਇਫਰਾਮੈਟਿਕ ਦੇ ਇਕੱਠੇ ਹੋਣ ਨਾਲ ਹੁੰਦਾ ਹੈ, ਉਸ ਤੋਂ ਬਾਅਦ ਥੋੜ੍ਹੀਆਂ ਜਿਹੀਆਂ ਹੇਠਾਂ ਵਾਲੀਆਂ ਪਸਲੀਆਂ ਬਾਹਰ ਨੂੰ ਨਿਕਲਦੀਆਂ ਹਨ ਤੇ ਉਪਰ ਵਾਲਾ ਪੇਟ ਦਾ ਹਿੱਸਾ ਵੀ ਬਾਹਰ ਨਿਕਲਦਾ ਹੈ ਇਸ ਤਰ੍ਹਾਂ ਕਰਨ ਨਾਲ ਫੇਫੜਿਆਂ ਦੇ ਥੱਲੇ ਦੇ ਹਿੱਸੇ ਤਕ ਆਕਸੀਜਨ ਪਹੁੰਚਦੀ ਹੈ ਤੇ ਉਸ ਨਾਲ ਫੇਫੜਿਆਂ ਦਾ ਮੱਧ ਭਾਗ ਫੈਲਦਾ ਹੈ ਤੇ ਛਾਤੀ ਵੀ ਬਾਹਰ ਨੂੰ ਉਭਰਦੀ ਹੈ ਤੇ ਇਸ ਤਰ੍ਹਾਂ ਇਹ ਵਿਧੀ ਅੱਗੇ ਵਧਦੀ ਹੈ। ਸੁਆਸ ਅੰਦਰ ਕਰਨ ਨਾਲ ਹੋਰ ਹਵਾ ਅੰਦਰ ਖਿੱਚੀ ਜਾਂਦੀ ਹੈ ਤੇ ਫੇਫੜੇ ਹੋਰ ਫੈਲਦੇ ਹਨ ਇਸ ਸਭ ਕੁਝ ਨਾਲ ਫੇਫੜਿਆਂ ਦੇ ਸਾਰੇ ਹਿੱਸੇ ਵਾਰੀ-ਵਾਰੀ ਹਵਾ ਲੈਂਦੇ ਹਨ।

ਜਦੋਂ ਕਿ ਫੇਫੜੇ ਪੂਰੀ ਤਰ੍ਹਾਂ ਹਵਾ ਨਾਲ ਭਰ ਜਾਂਦੇ ਹਨ ਉਹ ਮੁੜ ਕੇ ਖਾਲੀ ਕਿਸ ਤਰ੍ਹਾਂ ਹੁੰਦੇ ਹਨ। ਸੁਆਸ ਬਾਹਰ ਕਿਵੇਂ ਕੱਢਿਆ ਜਾਂਦਾ ਹੈ, ਸੁਆਸ ਬਾਹਰ ਕੱਢਣ ਨਾਲ ਕੀ ਹੁੰਦਾ ਹੈ, ਸਥਿਲਤਾ ਆਉਂਦੀ ਹੈ, ਸਾਨੂੰ ਸਭ ਨੂੰ ਲੰਮਾ ਸਾਹ ਲੈਣ ਦਾ ਅਭਿਆਸ ਹੈ, ਕਿੰਨਾ ਆਰਾਮ ਮਹਿਸੂਸ ਹੁੰਦਾ ਹੈ ਸਥਿਲਤਾ ਮਹਿਸੂਸ ਹੁੰਦੀ ਹੈ। ਕੋਈ ਵੀ ਪੱਠੇ ਹਵਾ ਬਾਹਰ ਕੱਢਣ ਲਈ ਇਕੱਠੇ ਨਹੀਂ ਹੁੰਦੇ, ਇਸ ਤਰ੍ਹਾਂ ਲਗਦਾ ਹੈ ਜਿਵੇਂ ਫੇਫੜੇ ਆਪ ਡਾਇਫਰਾਮ ਤੇ ਛਾਤੀ ਨੂੰ ਅੰਦਰ ਖਿੱਚ ਰਹੇ ਹਨ। ਫੇਫੜੇ ਇਸ ਤਰ੍ਹਾਂ ਕੰਮ ਕਰਦੇ ਹਨ ਜਿਵੇਂ ਕਿਸੇ ਲਿਫ ਦੀ ਵਸਤ ਦੇ ਬਣੇ ਹੋਣ ਤੇ ਉਹ ਮੁੜ ਕੇ ਆਪਣੀ ਜਗ੍ਹਾ ਤੇ ਇਕੱਠੇ ਹੋ ਜਾਂਦੇ ਹੋਣ, ਫੇਰ ਫੈਲਦੇ ਹੋਣ ਤੇ ਫੇਰ ਇਕੱਠੇ ਹੋ ਜਾਂਦੇ ਹੋਣ ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਕਿ ਇਕ ਗੁਬਾਰਾ ਹੋਵੇ।

ਫੇਫੜੇ ਗੁਬਾਰੇ ਦੀ ਤਰ੍ਹਾਂ ਫੈਲਦੇ, ਫੇਰ ਕਿਵੇਂ ਇਕੱਠੇ ਹੋ ਜਾਂਦੇ ਹਨ, ਇਹ ਵੀ ਇਕ ਰੌਚਿਕ ਕ੍ਰਿਆ ਹੈ ਫੇਫੜਿਆਂ ਵਿਚ ਇਕ ਐਲਾਸਟਿਕ ਵਰਗੇ ਟੀਸ਼ੂ ਹੁੰਦੇ ਹਨ ਇਸ ਤੋਂ ਵੀ ਵਧੇਰੇ ਜਿਹੜੇ ਕਈ ਲੱਖਾਂ ਹੀ ਸੈਲ ਹਨ, ਐਲਵੀਓਲੀ ਹੈ ਉਨ੍ਹਾਂ ਵਿਚ ਵੀ ਐਲਾਸਟਿਕ ਵਰਗੀ ਵਸਤ ਹੈ। ਹਰੇਕ ਐਲਵੀਓਲੀ ਅੰਦਰੋਂ ਇਕ ਪਾਣੀ ਵਰਗੀ ਚੀਜ਼ ਜਿਸ ਵਿਚ ਪ੍ਰੋਟੀਨ ਮਿਲਿਆ ਹੁੰਦਾ ਹੈ ਉਸ ਨੂੰ ਸਰਫੈਕਟੈਂਟ (surfactant) ਕਹਿੰਦੇ ਹਨ ਇਹ ਹੀ ਫੇਫੜਿਆਂ ਵਿਚ ਇਲਾਸਟਿਕ ਪੈਦਾ ਕਰਦੀ ਹੈ। ਇਸ ਗੱਲ ਨੂੰ ਵਿਸਥਾਰ ਪੂਰਵਕ ਸਮਝਾਉਣ ਲਈ ਅਸੀਂ ਇਸ ਤਰ੍ਹਾਂ ਦਸ ਸਕਦੇ ਹਾਂ ਜਦੋਂ ਪਾਣੀ ਵਿਚ ਸਾਬਣ ਮਿਲਾ ਕੇ ਬੁਲਬਲੇ ਫੁਲਾਉਂਦੇ ਹਾਂ ਤਾਂ ਕਿੰਨੇ ਸਾਰੇ ਬੁਲਬਲਿਆਂ ਦਾ ਇਕ ਗੁਲਦਸਤਾ ਬਣ ਜਾਂਦਾ ਹੈ ਤੇ ਗੋਲ ਸ਼ਕਲ ਬਣ ਜਾਂਦੀ ਹੈ ਇਕ ਜਗ੍ਹਾ ਬਣੀ ਰਹਿੰਦੀ ਹੈ, ਜਿਸ ਵਿਚ ਉਹ ਬੁਲਬੁਲੇ ਬਣਦੇ ਰਹਿੰਦੇ ਹਨ ਬਿਲਕੁਲ ਇਹ ਹੀ ਅਵਸਥਾ ਹੈ ਫੇਫੜਿਆਂ ਦੀ।

ਫੇਫੜਿਆਂ ਵਿਚ ਥਾਂ ਦਾ ਬਣੇ ਰਹਿਣਾ ਬਹੁਤ ਹੀ ਜ਼ਰੂਰੀ ਹੈ, ਸਰਫੈਕਟੈਂਟ (surfactant) ਬਹੁਤ ਵੱਡੀ ਥਾਂ ਰੋਕ ਕੇ ਰਖਦੀ ਹੈ ਤਾਂ ਜੋ ਸੁਆਸ ਅੰਦਰ ਲੈਣ ਲਈ ਕੋਈ ਮੁਸ਼ਕਲ ਨਾ ਹੋਵੇ, ਸੁਆਸ ਲੈ ਕੇ ਜਦੋਂ ਫੇਫੜੇ ਫੈਲਦੇ ਹਨ ਉਨ੍ਹਾਂ ਲਈ ਥਾਂ ਮਿਲ ਜਾਏ। ਇਕ ਵਾਰੀ ਜਦੋਂ ਪੱਠੇ ਸਥਿਲ ਹੋ ਜਾਂਦੇ ਹਨ ਫੇਰ ਛਾਤੀ ਤੇ ਡਾਇਫਰਾਮ ਵੀ ਇਕੱਠੇ ਹੋ ਜਾਂਦੇ ਹਨ ਪੇਟ ਦਾ ਪੜਦਾ ਸੁਆਸ ਬਾਹਰ ਕੱਢਣ ਵਿਚ ਹੋਰ ਡੂੰਘੇ ਜਾਣ ਵਿਚ ਸਹਾਇਕ ਹੁੰਦੇ ਹਨ ਪਰ ਇਹ ਫੇਫੜਿਆਂ ਤੇ ਨਿਰਭਰ ਹੈ ਕਿ ਉਹ ਕਿੰਨੀ ਛੇਤੀ ਮੁੜ ਕੇ ਆਪਣੀ ਜਗ੍ਹਾ ਤੇ ਆ ਸਕਦੇ ਹਨ। ਕਈ ਮਨੁਖਾਂ ਦੇ ਸੁਆਸ ਲੈਣ ਦੇ ਪੱਠੇ ਕਮਜ਼ੋਰ ਪੈ ਚੁੱਕੇ ਹਨ ਉਹ ਫੇਰ ਵੀ ਸੁਆਸ ਅੰਦਰ ਬਾਹਰ ਲੈ ਸਕਦੇ ਹਨ ਕਿਉਂਕਿ ਫੇਫੜਿਆਂ ਦੀ ਸਤਹ ਕਾਫੀ ਹੋਣ ਕਰਕੇ ਡਾਇਫਰਾਮ ਰਾਹੀਂ ਸੁਆਸ ਲੈਣ ਵਿਚ ਕੋਈ ਔਖ ਨਹੀਂ ਹੁੰਦੀ।

ਇਸ ਤੋਂ ਇਹ ਪਤਾ ਲਗਦਾ ਹੈ ਕਿ ਸਥਿਲ ਡਾਇਫਰਾਮ ਇਕ ਪੈਰਾਸ਼ੂਟ ਦੀ ਤਰ੍ਹਾਂ ਕਿਉਂ ਬਣ ਜਾਂਦਾ ਹੈ। ਇਹ ਇਕੱਠਾ ਹੋ ਕੇ ਪੇਟ ਨਾਲ ਨਹੀਂ ਲਗ ਜਾਂਦਾ, ਫੇਫੜਿਆਂ ਦੇ ਵਿਚ ਦੀ ਜਗ੍ਹਾ ਉਨ੍ਹਾਂ ਨੂੰ ਇਕੱਠਾ ਕਰਕੇ ਰਖਦੀ ਹੈ, ਜਦੋਂ ਸਾਹ ਲੈਣ ਵਾਲੇ ਪੱਠੇ ਸਥਿਲ ਹੁੰਦੇ ਹਨ, ਡਾਇਫਰਾਮਾਂ ਨੂੰ ਥੱਲਿਓਂ ਪੇਟ ਦਾ ਤੇ ਉਪਰੋਂ ਫੇਫੜਿਆਂ ਦਾ ਸਹਾਰਾ ਰਹਿੰਦਾ ਹੈ। ਡਾਇਫਰਾਮ ਦੀ ਹਿਲਜੁਲ ਤੇ ਖਿੱਚ ਵਿਚ ਬੜੇ ਰੌਚਕ ਫਰਕ ਮਿਲਦੇ ਹਨ, ਇਹ ਇਸ ਗੱਲ ਤੇ ਨਿਰਭਰ ਹੈ ਕਿ ਤੁਸੀਂ ਕਿਸ ਤਰ੍ਹਾਂ ਉਠਦੇ ਬੈਠਦੇ ਹੋ, ਜੇ ਸਰੀਰ ਸਿੱਧਾ ਕਰਕੇ ਬੈਠੇ ਹੋ ਤਾਂ ਖਿੱਚ (gravity) ਨਾਲ ਪੇਟ ਵਲ ਖਿਚਿਆ ਹੀ ਜਾਏਗਾ। ਫੇਫੜੇ ਡਾਇਫਰਾਮ ਰਾਹੀਂ ਹੇਠਾਂ ਵਲ ਵੀ ਹਿੱਲਜੁਲ ਨੂੰ ਸੌਖਾ ਕਰਦੇ ਹਨ, ਜਦੋਂ ਅਸੀਂ ਸਾਹ ਅੰਦਰ ਲੈਂਦੇ ਹਾਂ।

ਜਦੋਂ ਤੁਸੀਂ ਪਿੱਠ ਭਾਰ ਲੇਟਦੇ ਹੋ ਤਾਂ ਡਾਇਫਰਾਮ ਬਿਲਕੁਲ ਸਿੱਧੀ ਖੜ੍ਹੀ ਹਾਲਤ ਵਿਚ ਹੁੰਦਾ ਹੈ ਤੇ ਪੇਟ ਦੀ

ਦੀਵਾਰ ਨੂੰ ਉਪਰ ਵਲ ਧਕਦਾ ਹੈ ਤੇ ਸਾਹ ਅੰਦਰ ਕਰਦੇ ਸਮੇਂ ਇਹ ਡਾਇਫਰਾਮ ਨੂੰ ਅੰਦਰ ਧਕਦਾ ਹੈ। ਸਾਹ ਬਾਹਰ ਕੱਢਦੇ ਸਮੇਂ ਪੇਟ ਹੇਠਾਂ ਵਲ ਜਾਂਦਾ ਹੈ ਤੇ ਸਥਿਲ ਹੁੰਦਾ ਹੈ। ਡਾਇਫਰਾਮ ਇਸ ਸਮੇਂ ਬਿਲਕੁਲ ਵੀ ਧੱਕਿਆ ਨਹੀਂ ਜਾ ਰਿਹਾ ਇਹ ਆਪਣੀ ਵਾਸਤਵਿਕਤਾ ਤੇ ਹੈ, ਪੱਠਿਆਂ ਦੀ ਮਦਦ ਨਾਲ ਇਸ ਸਮੇਂ ਡਾਇਫਰਾਮ ਨੂੰ ਉਸ ਦੀ ਵਾਸਤਵ ਸਥਿਤੀ ਤੇ ਲੈ ਜਾਣ ਦੀ ਲੋੜ ਨਹੀਂ ਹੈ।

ਪੂਰੀ ਤਰ੍ਹਾਂ ਸਾਹ ਨੂੰ ਬਾਹਰ ਕੱਢਣ ਤੇ ਉਥੇ ਤਕ ਲੈ ਜਾਣ ਲਈ ਪੱਠਿਆਂ ਦੀ ਪੂਰੀ ਤਾਕਤ ਚਾਹੀਦੀ ਹੈ ਪਰ ਉਸ ਵਿਚ ਡਾਇਫਰਾਮ ਦਾ ਕੋਈ ਵੀ ਯੋਗਦਾਨ ਨਹੀਂ ਹੁੰਦਾ ਕਿਉਂਕਿ ਪੱਠਾ ਇਕ ਹੀ ਪਾਸੇ ਇਕੱਠਾ ਹੋ ਸਕਦਾ ਹੈ। ਦੂਸਰੇ ਪਾਸੇ ਇਕੱਠੇ ਹੋਣ ਲਈ ਜਾਂ ਖਿੱਚਣ ਲਈ ਦੂਸਰੇ ਪੱਠੇ ਦੀ ਲੋੜ ਹੈ। ਸਾਹ ਲੈਣ ਦੀਆਂ ਤਿੰਨ ਸਤਰਾਂ ਨੂੰ ਦੇਖਦੇ ਹੋਏ ਅਸੀਂ ਮਹਿਸੂਸ ਕਰਦੇ ਹਾਂ ਕਿ ਤਿੰਨ ਵਿਪਰੀਤ ਸਤਰ ਵੀ ਚਾਹੀਦੇ ਹਨ ਤਾਂ ਜੋ ਜਿਸ ਤਰ੍ਹਾਂ ਅਸੀਂ ਸ੍ਵਾਸ ਅੰਦਰ ਲੈਂਦੇ ਹਾਂ ਉਸੇ ਤਰ੍ਹਾਂ ਕੱਢ ਵੀ ਸਕੀਏ, ਕਿੰਨੇ ਹੀ ਪੱਠੇ ਕਲੈਵੀਕਲਜ਼ ਨਾਲ ਜੁੜੇ ਹੋਏ ਹਨ ਤੇ ਤੁਸੀਂ ਬੜੀ ਚੰਗੀ ਤਰ੍ਹਾਂ ਦੇਖ ਸਕਦੇ ਹੋ ਕਿ ਕਿਹੜੇ ਪੱਠੇ ਸਾਹ ਅੰਦਰ ਲੈਣ ਵਿਚ ਮਦਦ ਕਰਦੇ ਹਨ ਤੇ ਕਿਹੜੇ ਬਾਹਰ ਕੱਢਣ ਵਿਚ ਮਦਦ ਕਰਦੇ ਹਨ। ਇਸੇ ਤਰ੍ਹਾਂ ਅੰਦਰ ਤੇ ਬਾਹਰ ਦੇ ਪੱਠਿਆਂ ਦੇ ਅੰਦਰ ਦੇ ਅੰਗਾਂ ਦੇ ਪੜਦੇ ਹਨ ਜਿਹੜੇ ਸ੍ਵਾਸ ਅੰਦਰ ਲੈਣ ਤੇ ਬਾਹਰ ਕੱਢਣ ਵਿਚ ਸਹਾਇਕ ਹੁੰਦੇ ਹਨ।

ਵਾਸਤਵ ਵਿਚ ਕੋਈ ਵੀ ਪੱਠੇ ਡਾਇਫਰਾਮ ਨਾਲ ਇਸ ਤਰ੍ਹਾਂ ਨਹੀਂ ਜੁੜੇ ਹੋਏ, ਜਿਨ੍ਹਾਂ ਨਾਲ ਪੱਠੇ ਵਿਪਰੀਤ ਦਿਸ਼ਾ ਵਿਚ ਇਕੱਠੇ ਹੁੰਦੇ ਹੋਣ ਪਰ ਇਹੋ ਜਿਹੇ ਪੱਠੇ ਹਨ ਜਿਹੜੇ ਇਸ ਤਰ੍ਹਾਂ ਨਾਲ ਕੰਮ ਕਰਦੇ ਹਨ ਇਹ ਪੇਟ ਦੇ ਪੱਠੇ ਹਨ ਇਨ੍ਹਾਂ ਪੇਟ ਦੇ ਪੱਠਿਆਂ ਦੀਆਂ ਚਾਰ ਤੈਹਾਂ ਹਨ, ਇਹ ਇਕ ਦੇ ਉਪਰ ਦੂਸਰੀ ਤੇ ਫੇਰ ਤੀਸਰੀ ਤੇ ਫੇਰ ਚੌਥੀ ਤਹਿ ਹੈ। ਇਸ ਨਾਲ ਪੇਟ ਦੀ ਅੱਗੇ ਵਾਲੀ ਦੀਵਾਰ ਤੇ ਪਾਸਿਆਂ ਵਾਲੀ ਦੀਵਾਰ ਬਣਦੀ ਹੈ। ਜਿਵੇਂ ਕਿ ਡਾਇਫਰਾਮ ਪੇਟ ਦੇ ਪੱਠਿਆਂ ਨੂੰ ਥੱਲੇ ਵਲ ਧਕਦੇ ਹਨ ਤੇ ਪੇਟ ਬਾਹਰ ਵਲ ਨਿਕਲਦਾ ਹੈ ਤੇ ਡਾਇਫਰਾਮ ਇਕੱਠਾ ਹੁੰਦਾ ਹੈ, ਫੇਰ ਪੇਟ ਦੇ ਪੱਠੇ ਇਕੱਠੇ ਹੁੰਦੇ ਹਨ ਤੇ ਸ੍ਵਾਸ ਬਾਹਰ ਜਾਂਦਾ ਹੈ। ਪੇਟ ਦੀਆਂ ਦੀਵਾਰਾਂ ਪੇਟ ਦੇ ਅੰਗਾਂ ਨੂੰ ਉਪਰ ਵਲ ਧਕਦੇ ਹਨ ਜਦੋਂ ਡਾਇਫਰਾਮ ਸਥਿਲ ਹੁੰਦਾ ਹੈ, ਜਦੋਂ ਸ੍ਵਾਸ ਬਾਹਰ ਜਾਂਦਾ ਹੈ, ਪੇਟ ਇਕੱਠਾ ਹੁੰਦਾ ਹੈ ਤੇ ਪੇਟ ਦੇ ਅੰਗ ਉਪਰ ਵਲ ਧੱਕੇ ਜਾਂਦੇ ਹਨ ਉਸ ਸਮੇਂ ਡਾਇਫਰਾਮ ਸਥਿਲ ਹੁੰਦਾ ਹੈ ਤੇ ਇਹ ਆਪਣੀ ਆਰਾਮ ਦੀ ਅਵਸਥਾ ਤੋਂ ਵੀ ਉਪਰ ਹੋ ਜਾਂਦਾ ਹੈ ਤੇ ਫੇਫੜੇ ਪੂਰੀ ਤਰ੍ਹਾਂ ਖਾਲੀ ਹੋ ਜਾਂਦੇ ਹਨ।

L L L L L L L

(ਪੰਨਾ 19 ਦੀ ਬਾਕੀ)

ਹੈ ਆਤਮਾ, ਆਤਮਾ ਤਕ ਪਹੁੰਚਣਾ ਹੀ ਚਨੌਤੀ ਹੈ।

ਸੰਸਾਰਕ ਪਦਾਰਥ ਹੰਡਾਉਣ ਵਾਸਤੇ ਹਨ, ਮਾਨਣ ਵਾਸਤੇ ਹਨ, ਪਰ ਉਨ੍ਹਾਂ ਨਾਲ ਮੋਹ ਪਾਉਣਾ ਮੂਰਖਤਾ ਹੈ ਕਿਉਂਕਿ ਉਹ ਨਾਸ਼ਵਾਨ ਹਨ, ਇਨ੍ਹਾਂ ਨੂੰ ਮਾਣੋ ਤੇ ਜਾਣ ਦਿਓ। ਇਨ੍ਹਾਂ ਨੂੰ ਆਪਣੇ ਜੀਵਨ ਵਿਚੋਂ ਕੱਢ ਦਿਓ, ਜੀਵਨ ਨੂੰ ਮਾਣੋ, ਜੱਫੀ ਪਾਓ, ਗਿਆਨ ਨਾਲ ਜੀਵਨ ਅਪਣਾਓ, ਗਿਆਨ ਵਲ ਵਧੋ, ਸੰਸਾਰਕ ਜੀਵਨ ਨੂੰ ਆਤਮਕ ਗਿਆਨ ਤਕ ਪਹੁੰਚਣ ਦਾ ਸਾਧਨ ਬਣਾਓ, ਸੰਸਾਰਕ ਜੀਵਨ ਨੂੰ ਆਪਣੇ ਆਪ ਵਿਚ ਅੰਤ' ਨਾ ਸਮਝੋ।

ਜੀਵਨ ਚੰਗੀ ਤਰ੍ਹਾਂ ਜੀਉਣਾ ਇਕ ਕਲਾ ਹੈ ਇਸ ਲਈ ਕੇਵਲ ਗਿਆਨ ਦੀ ਹੀ ਲੋੜ ਨਹੀਂ, ਹੌਂਸਲੇ ਦੀ ਵੀ ਲੋੜ ਹੈ, ਮਨੁੱਖ ਦਾ ਸੰਸਾਰ ਨਾਲ ਬੰਧਨ ਤਲਵਾਰ ਨਾਲ ਨਹੀਂ ਕੱਟਿਆ ਜਾ ਸਕਦਾ, ਹਵਾ ਨਾਲ ਉਡਾਇਆ ਨਹੀਂ ਜਾ ਸਕਦਾ, ਅੱਗ ਨਾਲ ਸਾੜਿਆ ਨਹੀਂ ਜਾ ਸਕਦਾ, ਹੋਰ ਕਿਸੇ ਤਰ੍ਹਾਂ ਵੀ ਹਟਾਇਆ ਨਹੀਂ ਜਾ ਸਕਦਾ। ਕੇਵਲ ਤੇ ਕੇਵਲ ਇਸ ਨੂੰ ਗਿਆਨ ਦੀ ਤਿੱਖੀ ਤਲਵਾਰ ਹੀ ਕੱਟ ਸਕਦੀ ਹੈ ਇਸ ਬੰਧਨ ਨੂੰ ਕੱਟਣ ਲਈ ਗਿਆਨ ਦੀ ਲੋੜ ਹੈ, ਵਿਵੇਕ ਦੀ ਲੋੜ ਹੈ, ਮਨ ਦੀ ਸੁੱਚਤਾ ਦੀ ਲੋੜ ਹੈ, ਪ੍ਰਮਾਤਮਾ ਦੀ ਕ੍ਰਿਪਾ ਦੀ ਲੋੜ ਹੈ, ਇਹ ਸ਼ੰਕਰਾਚਾਰੀਆ ਨੇ ਕਿਹਾ ਹੈ।

ਜੀਵਨ ਬਹੁਤ ਛੋਟਾ ਪਰ ਬੜਾ ਅਨਮੋਲ ਹੈ। ਸਮਾਂ ਵਿਅਰਥ ਨਾ ਗੁਆਓ, ਭੋਗ ਵਿਲਾਸਾਂ ਵਿਚ ਨਾ ਫਸੋ, ਇਨ੍ਹਾਂ ਸੁਖਾਂ ਭੋਗਾਂ ਦੇ ਪਿਛੇ ਨਾ ਦੌੜੋ, ਇਨ੍ਹਾਂ ਸੰਸਾਰਕ ਪਦਾਰਥਾਂ ਨੂੰ ਅਧਿਆਤਮਕ ਵਿਕਾਸ ਲਈ ਵਰਤੋ। ਉਹ ਹੀ ਜੀਵਨ ਦੀ ਚੋਣ ਹੈ।

ਤੁਹਾਡਾ ਆਦਰਸ਼ ਆਤਮਾ ਹੈ, ਉਪਨਿਸ਼ਦ ਦਾ ਸੁਨੇਹਾ ਇਕ ਹੀ ਹੈ, ਸਭ ਇਕ ਹੈ, ਜੇ ਅਸੀਂ ਸੰਸਾਰਕ ਵਸਤੂਆਂ ਦੀ ਇੱਛਾ ਰਖਦੇ ਹਾਂ, ਇਸ ਇਕ ਦੇ ਅਨੇਕ ਬਣਾ ਲੈਂਦੇ ਹਾਂ। ਯਮ ਨੇ ਨਿਚੀਕੇਤ ਨੂੰ ਕਿਹਾ, "ਜਿਹੜਾ ਅਨੇਕ ਦੇਖਦਾ ਹੈ, ਇਕ ਨਹੀਂ ਦੇਖਦਾ ਉਹ ਆਵਾਗੌਣ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ।

ਤੁਹਾਡੀ ਚੋਣ ਕੀ ਹੈ? ਪ੍ਰਮਾਤਮਾ ਜਾਂ ਕੁਬੇਰ? ਵਿਨਾਸ਼ਕਾਰੀ ਚਲਾਇਮਾਨ ਵਸਤੂਆਂ ਜਾਂ ਸਥਿਰ ਆਤਮਾ? ਇਕ ਜਾਂ ਅਨੇਕ ਆਤਮਾ ਜਾਂ ਸੰਸਾਰਕ ਇਛਾਵਾਂ? ਇਕ ਚੋਣ ਜੀਵਨ ਹੈ ਦੂਸਰੀ ਮੌਤ, ਇਹ ਹੀ ਰਹੱਸ ਹੈ।

# ਮੈਂ ਨਾਹੀਂ

***ਸੰਤ ਵਰਿਆਮ ਸਿੰਘ ਜੀ***

ਸ਼ਾਨ .......................................।

***ਸਤਿਨਾਮ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***
***ਪੰਨਾ - 256***

***ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥***
***ਪੰਨਾ - 289***

***ਧਾਰਨਾ - ਪ੍ਰਭ ਸਭ ਕਿਛੁ ਤੇਰਾ ਜੀ,***
***ਮੈਂ ਕਿਛ ਨਾਹੀ -2, 2.***
***ਮੈਂ ਕਿਛ ਨਾਹੀ, ਮੈਂ ਕਿਛੁ ਨਾਹੀ -2, 2.***
***ਪ੍ਰਭ ਸਭ ਕਿਛ ਤੇਰਾ ਜੀ,.......... -2.***

***ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥***
***ਈਘੈ ਨਿਰਗੁਨ ਊਘੈ ਸਰਗੁਨ***
***ਕੇਲ ਕਰਤ ਬਿਚਿ ਸੁਆਮੀ ਮੇਰਾ॥***
***ਨਗਰ ਮਹਿ ਆਪਿ ਬਾਹਰਿ ਫੁਨਿ ਆਪਨ***
***ਪ੍ਰਭ ਮੇਰੇ ਕੋ ਸਗਲ ਬਸੇਰਾ॥***
***ਆਪੇ ਹੀ ਰਾਜਨ ਆਪੇ ਹੀ ਰਾਇਆ॥***
***ਕਹ ਕਹ ਠਾਕੁਰ ਕਹ ਕਹ ਚੇਰਾ॥***
***ਕਾ ਕਉ ਦੁਰਾਉ ਕਾ ਸਿਉ ਬਲਬੰਚਾ॥***
***ਜਹ ਜਹ ਪੇਖਹੁ ਤਹ ਤਹ ਨੇਰਾ॥***
***ਸਾਧ ਮੂਰਤਿ ਗੁਰੁ ਭੇਟਿਓ ਨਾਨਕ***
***ਮਿਲਿ ਸਾਗਰ ਬੂੰਦ ਨਹੀ ਅਨਹੇਰਾ॥ ਪੰਨਾ - 827***

***ਧਾਰਨਾ - ਪ੍ਰਭ ਸਭ ਕਿਛੁ ਤੇਰਾ ਜੀ,***
***ਮੈਂ ਕਿਛ ਨਾਹੀ, -2, 2.***
***ਮੈਂ ਕਿਛੁ ਨਾਹੀ, ਮੈਂ ਕਿਛੁ ਨਾਹੀ -2, 2.***
***ਪ੍ਰਭ ਸਭ ਕਿਛੁ ਤੇਰਾ ਜੀ ਮੈਂ ਕਿਛੁ ਨਾਹੀ-2.***

ਸਾਧ ਸੰਗਤ ਜੀ! ਗੱਜ ਕੇ ਬੋਲਣਾ, ਸਤਿਨਾਮ ਸ੍ਰੀ ਵਾਹਿਗੁਰੂ। ਦੂਰ ਦਰਾਜ਼ ਤੋਂ ਆਪ ਸਾਵਣ ਜਿਸ ਨੂੰ ਸਾਉਣ ਵੀ ਆਖਦੇ ਨੇ ਏਸ ਮਹੀਨੇ ਦੇ ਸਭ ਤੋਂ ਪਹਿਲੇ ਸ਼ੁਭ ਦਿਹਾੜੇ ਦੀ ਹਾਜ਼ਰੀ ਭਰਨ ਵਾਸਤੇ ਸ਼ਰਧਾ, ਭਰੋਸੇ ਦੇ ਨਾਲ ਸੈਂਕੜੇ ਕਿਲੋਮੀਟਰਾਂ ਤੋਂ ਚੱਲ ਕੇ ਇੱਥੇ ਪਹੁੰਚੇ ਹੋ। ਵਾਹਿਗੁਰੂ ਤੁਹਾਡੇ ਸਫਰ ਨੂੰ, ਯਾਤਰਾ ਨੂੰ ਲੇਖੇ ਵਿਚ ਲਾਵੇ। ਸਾਵਣ ਦੇ ਮਹੀਨੇ ਬਾਰੇ ਆਪਾਂ ਵਿਚਾਰ ਕਰਨੀ ਹੈ। ਜੋ ਸ਼ਬਦ ਆਪਾਂ ਪੜ੍ਹਿਆ ਹੈ ਜੇ ਇਹ ਸਮਝ ਵਿਚ ਆ ਜਾਵੇ ਪਹਿਲੀ ਹੀ ਲਾਇਨ ਕਿ-

***ਮੈਂ ਨਾਹੀ ਪ੍ਰਭ ਸਭੁ ਕਿਛੁ ਤੇਰਾ॥ ਪੰਨਾ - 827***

ਐਨੀ ਹੀ ਗੱਲ ਹੈ, ਏਸ ਤੋਂ ਜ਼ਿਆਦਾ ਨਹੀਂ ਹੈ। ਕੋਈ ਐਸੇ ਅਰਥ ਨਹੀਂ ਮੈਂ ਕਰ ਰਿਹਾ ਕਿ ਐਸੇ ਅਰਥ ਨੇ ਜਾਂ ਮੈਂ ਬੜੀ ਫਲਾਸਫੀ ਦੀ ਗੱਲ ਰਿਹਾ ਹਾਂ। ਇੱਕ ਗੱਲ ਗੁਰੂ ਮਹਾਰਾਜ ਜੀ ਕਹਿ ਰਹੇ ਨੇ - ***'ਮੈਂ ਨਾਹੀ ਪ੍ਰਭ ਸਭੁ ਕਿਛੁ ਤੇਰਾ॥ ਪੰਨਾ - 827'*** ਇਸ ਦੇ ਮੁਕਾਬਲੇ ਸਾਡੇ ਅੰਦਰ ਇਸ ਤੋਂ ਉਲਟਾ ਨਿਸ਼ਚਾ ਰੱਖਿਆ ਹੋਇਆ ਹੈ। ਉਹ ਇਹ ਹੈ ਕਿ ਪ੍ਰਭੂ! ਮੈਂ ਹਾਂ ਤੇ ਸਭ ਕਿਛ ਮੇਰਾ ਹੈ। ਐਨਾ ਹੀ ਰੌਲਾ ਹੈ ਇਹ ਰੌਲਾ ਮਿਟ ਜਾਵੇ ਤਾਂ ਮੁੜ ਕੇ ਜੰਮਣ ਮਰਨ ਦੇ ਗੇੜੇ ਵਿਚ ਨਹੀਂ ਆਦਮੀ ਆਉਂਦਾ, ਹੁਣੇ ਹੀ ਮਿਟ ਸਕਦਾ ਹੈ, ਐਸੇ ਵੇਲੇ ਇਥੇ ਹੀ ਬੈਠੇ; ਪਰ ਇਹ ਮਿਟਦਾ ਨਹੀਂ ਹੈ ਕਿੰਨਾ ਹੀ ਜੋਰ ਲਾ ਲਓ, ਕਿੰਨੀਆਂ ਹੀ ਫਿਲਾਸਫੀਆਂ ਪੜ੍ਹ ਲਓ, ਕਿੰਨੇ ਹੀ ਤੀਰਥ ਯਾਤਰਾ ਕਰ ਲਓ, ਪੰਜਾਹ ਵਾਰੀ ਤੁਸੀਂ ਹੇਮਕੁੰਟ ਜਾ ਆਓ, ਹਜ਼ਾਰ ਵਾਰੀ ਹਜ਼ੂਰ ਸਾਹਿਬ ਜਾ ਆਇਓ, ਨਹੀਂ ਮਿਟਦਾ, ਜਾ ਕੇ ਦੇਖ ਲਓ। ਫੇਰ ਤਾਂ ਮੈਨੂੰ ਕਹਿਓ ਕਿ ਬਾਬਾ ਜੀ ਝੂਠ ਬੋਲਦਾ ਹੈ। ਇਸ ਦਾ ਰਸਤਾ ਹੀ ਹੋਰ ਹੈ ਮਿਟਾਉਣ ਦਾ, ਇਹ ਰਸਤਾ ਨਹੀਂ ਹੈ। ਜਿਹੜੀ ਸਾਨੂੰ ਸਜ਼ਾ ਮਿਲ ਰਹੀ ਹੈ -

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥ ਪੰਨਾ - 176***

ਹੁਣ ਤਾਂ ਸਾਨੂੰ ਐਵੇਂ ਹੀ ਲਗਦੀ ਹੈ, ਜਦੋਂ ਗਧੇ ਬਣੇ ਹੋਏ ਸੀ ਤੇ ਭਾਰ ਚੁੱਕਿਆ ਹੋਇਆ ਸੀ, ਪਾਣੀ ਨਹੀਂ ਸੀ ਪੀਣ ਨੂੰ ਮਿਲਦਾ, ਗਰਮੀ ਪੈਂਦੀ ਸੀ ਬਹੁਤੀ। ਉਸ ਵੇਲੇ ਦਾ ਹਾਲ ਦੇਖ ਲਓ ਕੀ ਹੁੰਦਾ ਹੋਏਗਾ। ਜੀਵ-ਆਤਮਾ ਤਾਂ ਓਹੀ ਹੈ ਨਾ, ਬਸ ਸਿਰਫ ਕੱਪੜੇ ਬਦਲਦੀ ਹੈ-ਕੁੱਤੇ ਬਣ ਕੇ ਬਦਲਦੀ ਹੈ, ਸੱਪ ਬਣ ਕੇ ਬਦਲਦੀ ਹੈ ਕਿਤੇ ਇੱਕ ਜਨਮ ਨਹੀਂ,

***ਕਈ ਜਨਮ ਭਏ ਕੀਟ ਪਤੰਗਾ॥ ਪੰਨਾ - 176***

ਕੀੜੇ ਮਕੌੜੇ ਹੀ ਬਣਦੇ ਤੁਰੇ ਆਏ -

***ਕਈ ਜਨਮ ਗਜ ਮੀਨ ਕੁਰੰਗਾ॥ ਪੰਨਾ - 176***

ਕਈ ਜਨਮ ਹਾਥੀ, ਮੱਛੀਆਂ, ਹਿਰਨ, ਮ੍ਰਿਗ ਹੀ ਬਣਦੇ ਤੁਰੇ ਆਏ।

***ਕਈ ਜਨਮ ਪੰਖੀ ਸਰਪ ਹੋਇਓ॥ ਪੰਨਾ - 176***

ਕਿੰਨੀ ਵਾਰੀ ਪੰਛੀ ਹੀ ਬਣਦੇ ਗਏ। ਸਾਢੇ ਸੱਤ ਲੱਖ ਕਿਸਮ ਦੇ ਪੰਛੀ ਨੇ। ਕਿਤੇ ਇਕ ਵਾਰੀ ਥੋੜ੍ਹਾ ਬਣੇ ਹਾਂ, ਬਣਦੇ ਹੀ ਤੁਰੇ ਆਏ। ਐਨਾ ਵਾਹਿਗੁਰੂ ਮਿਹਰਵਾਨ ਹੈ ਕਿ ਸਾਨੂੰ ਪਿੱਛਾ ਭੁੱਲ ਜਾਂਦਾ ਹੈ। ਪਿੱਛਾ ਤਾਂ ਸਾਨੂੰ ਏਸ ਜੀਵਨ ਵਿਚ ਵੀ ਜੋ ਬਚਪਨ ਵਿਚ ਕਰਿਆ ਹੈ, ਉਹ ਵੀ ਭੁੱਲਿਆ ਹੋਇਆ ਹੈ। ਜਦੋਂ ਅਸੀਂ ਮਿਹਨਤਾਂ ਕਰਦੇ ਸੀ ਉਮੀਦ ਹੀ ਨਹੀਂ ਸੀ ਕਿ ਇਸ ਇਲਾਕੇ ਵਿਚ ਪਹੁੰਚ ਜਾਵਾਂਗੇ, ਕਾਰਾਂ ਵਿਚ ਵੀ ਚੜ੍ਹ ਜਾਵਾਂਗੇ, ਕਦੇ ਕੋਈ ਸਤਿ ਸ੍ਰੀ ਅਕਾਲ ਵੀ ਬੁਲਾ ਦਏਗਾ ਉਹ ਭੁੱਲ ਗਿਆ ਸਾਨੂੰ ਉਹ ਨਹੀਂ ਯਾਦ ਰਿਹਾ। ਅੱਜ ਵਾਲਾ ਯਾਦ ਹੈ ਕਿ ਮੈਂ ਬਹੁਤ ਵੱਡਾ ਬਣ ਗਿਆ। ਆਹ ਜਿਹੜਾ ਰੌਲਾ-ਰੱਪਾ ਹੈ ਇਹ ਸਾਨੂੰ ਜੰਮਣ-ਮਰਨ ਦੇ ਗੇੜੇ ਵਿਚ ਲਈ ਫਿਰਦਾ ਹੈ। ਸਾਰੇ ਹੀ ਸਮਝਦਾਰ ਨੇ ਤੁਹਾਡੇ ਵਿਚ ਕੋਈ ਅਣਜਾਣ ਨਹੀਂ ਹੈ। ਗੱਲ ਬੜੀ ਸਿੱਧੀ ਜਿਹੀ ਹੈ। ਮੈਂ ਤਾਂ ਇਹ ਦੇਖਦਾ ਹੁੰਦਾ ਹਾਂ ਕਿ ਜੇ positive mind (ਨਿਸ਼ਚੈਆਤਮਕ ਦਿਮਾਗ) ਨਾਲ ਅਸੀਂ ਗੱਲ ਨਹੀਂ ਲੈਂਦੇ, ਕੁਝ ਤਰੱਕੀ ਨਹੀਂ

ਹੋਇਆ ਕਰਦੀ, ਸੋਚੋ! ਤੁਸੀਂ ਗੁਰਦੁਆਰੇ ਆਏ ਹੋ ਇੱਥੇ ਆਉਣ ਦਾ ਕੀ ਫਾਇਦਾ ਹੈ? ਕਿੱਡੀ ਦੂਰੋਂ ਚੱਲੇ ਹੋ, ਸਵੇਰ ਦੇ ਚੱਲੇ ਹੋਏ ਹੋ, ਬਾਰਸ਼ਾਂ ਕਰਕੇ ਚਿੱਕੜ, ਪਾਣੀਆਂ ਦੇ ਵਿਚੋਂ ਲੰਘ ਕੇ ਆਏ ਹੋ, ਪਾਉਂਟੇ ਸਾਹਿਬ ਵਾਲੇ ਦਸਦੇ ਨੇ ਕਿ ਮੀਂਹ ਪਈ ਹੀ ਗਿਆ, ਪਰ੍ਹੇ ਤੋਂ ਵੀ ਮੀਂਹ ਵਿਚ ਆਏ ਤੇ ਕਿਉਂ ਆਏ ਹੋ? ਐਨੀ ਖੇਚਲ ਕਿਉਂ ਝੱਲਦੇ ਹੋ? ਕੋਈ ਸਬਕ ਮਿਲਦਾ ਹੈ? ਕੋਈ ਚੀਜ਼ ਲੈ ਕੇ ਜਾਂਦੇ ਹੋ? ਸਾਨੂੰ ਆਪਣੇ ਟੀਚੇ ਦਾ ਵੀ ਨਹੀਂ ਪਤਾ। ਠੀਕ ਹੈ ਸਾਡੇ ਸੰਸਕਾਰ ਕੋਈ ਐਸੇ ਨੇ ਜਿਹੜੇ ਸਾਨੂੰ ਲਈ ਫਿਰਦੇ ਨੇ। ਸੁਜਾਗ ਹੋ ਕੇ ਗੱਲ ਨਹੀਂ ਕਰਦੇ ਤਾਂ ਗੱਲ ਦਾ ਨਤੀਜਾ ਹੱਥ ਨਹੀਂ ਆਇਆ ਕਰਦਾ, ਸੁੱਤਨੀਂਦਰੇ ਜਿਹੇ ਤੁਰੇ ਫਿਰਦੇ ਹਾਂ। ਛੋਟੀਆਂ-ਛੋਟੀਆਂ ਗੱਲਾਂ ਸਾਡੇ ਮਨ ਵਿਚ ਵਸੀਆਂ ਹੋਈਆਂ ਹਨ ਪਰ ਨਹੀਂ ਪਤਾ ਕਿ why, ਅਸੀਂ ਕਿਉਂ ਜਾਂਦੇ ਹਾਂ? ਕੀ ਮਤਲਬ ਹੈ ਸਾਡੇ ਜਾਣ ਦਾ? ਇਹ ਨਹੀਂ ਕਿ ਮੈਨੂੰ ਤਾਂ ਕਰੋੜਾਂ ਹੀ ਜਨਮ ਹੋ ਗਏ, ਕਰੋੜਾਂ ਹੀ ਸਾਲ ਹੋ ਗਏ ਭਟਕਦਾ ਫਿਰਦਾ ਹਾਂ। ਇਹ ਕੋਈ ਸੁਖਾਲੀ ਗੱਲ ਹੈ ਕਿ ਬੰਦਾ ਆਮ ਹਾਲਤ ਵਿਚੋਂ ਇਹੋ ਜਿਹੀ ਹਾਲਤ ਵਿਚ ਆ ਜਾਵੇ? ਆਹ ਹੁਣੇ ਮੈਂ ਬੈਠਾ ਉਥੇ ਸੁਣਦਾ ਸੀ ਭਾਈ ਹਰਪਾਲ ਸਿੰਘ ਕਹਿੰਦੇ ਸਨ ਕਿ ਦਸਵੇਂ ਪਾਤਿਸ਼ਾਹ! ਮਾਲਵੇ 'ਚ ਗਏ ਹੋਏ ਨੇ ਉਥੇ ਇੱਕ ਘੋਗੜ ਮਾਰ ਦਿਤਾ। ਮਹਾਰਾਜ ਜੀ ਦੇ ਹਰ ਬਾਣ ਨਾਲ ਸਵਾ ਤੋਲਾ ਸੋਨਾ ਲੱਗਿਆ ਹੁੰਦਾ ਸੀ। ਉਹ ਇਸ ਕਰਕੇ ਸੀ ਕਿ ਜਿਸ ਦੇ ਸਾਡਾ ਬਾਣ ਲੱਗੇ ਉਸ ਦਾ ਭਲਾ ਹੋ ਜਾਵੇ। ਕਿਵੇਂ ਹੁੰਦਾ ਹੈ ਭਲਾ? ਗੁਰੂ ਦੇ ਹੱਥਾਂ ਨਾਲ ਛੋਹਿਆ ਹੋਇਆ ਬਾਣ ਜਦੋਂ ਲਗਦਾ ਹੈ, ਪਹਿਲੀ ਗੱਲ ਤਾਂ ਇਹ ਕਰਦਾ ਹੈ ਕਿ ਉਸ ਦੇ ਸਾਰੇ ਪਾਪ ਨਾਸ਼ ਕਰਦਾ ਹੈ। ਇਹ ਤਾਂ ਬੜੀ ਭਾਰੀ ਕਿਰਪਾ ਸੀ ਉਨ੍ਹਾਂ ਦੀ। ਦੂਸਰਾ ਇਹ ਕਿ ਮ੍ਰਿਤਕ ਸਰੀਰ ਰੁਲੇ ਨਾ......, ਸਵਾ ਤੋਲਾ ਸੋਨਾ ਅੱਜ ਪੰਜ ਹਜਾਰ ਦਾ ਹੈ। ਜੇ ਕਿਸੇ ਦਾ ਕਿਰਿਆ ਕਰਮ ਕਰਨਾ ਹੋਵੇ ਤਾਂ ਸਮਝ ਲਓ ਮਹਾਰਾਜ ਜੀ ਪੂਰਾ ਖਰਚਾ ਦਿੰਦੇ ਸਨ। ਅੱਗੇ ਵੀ ਰੁਲਦਾ ਨਾ ਫਿਰੇ ਕਿਉਂਕਿ ਸਾਡੇ ਹੱਥੋਂ ਇਹ ਮਾਰਿਆ ਗਿਆ।

ਸੋ ਮਹਾਰਾਜ ਜੀ ਨੇ ਘੋਗੜ ਮਾਰ ਦਿੱਤਾ, ਨਾਲ ਵਿਰਲੇ ਸਿੰਘ ਦਾਨ ਸਿੰਘ ਵਗੈਰਾ ਵਰਗੇ ਮਹਾਰਾਜ ਜੀ ਦੀ ਕਿਰਿਆ ਨੂੰ ਜਾਣਦੇ ਨਹੀਂ ਸਨ ਕਿਉਂਕਿ ਨਵੇਂ-ਨਵੇਂ ਸਿੰਘ ਬਣੇ ਸਨ। ਪਹਿਲੇ ਜਿਹੜੇ ਸਿੱਖ ਸਨ ਜਾਂ ਤਾਂ ਉਹ ਸ਼ਹੀਦ ਹੋ ਗਏ ਜਿਹੜੇ ਬਚੇ ਸਨ ਉਹ ਬਹੁਤ ਥੋੜ੍ਹੇ ਸਨ। ਉਹ ਝੱਟ ਬੋਲ ਉਠਿਆ, "ਵਾਹ ਮਹਾਰਾਜ ਜੀ! ਤੁਸੀਂ ਤਾਂ ਘੋਗੜ ਮਾਰ ਦਿੱਤਾ।"

ਮਹਾਰਾਜ ਜੀ ਕਹਿੰਦੇ, "ਹਾਂ! ਘੋਗੜ ਮਾਰ ਦਿੱਤਾ।"

ਇਕ ਵਿਚਾਰ ਵਾਲਾ ਸੀ ਕਹਿੰਦਾ ਕਿ ਸੱਚੇ ਪਾਤਸ਼ਾਹ! ਇਸ ਨੂੰ ਬੋਲਣਾ ਨਹੀਂ ਆਉਂਦਾ ਕਿਰਪਾ ਕਰਕੇ ਉਹ ਗੁਪਤ ਭੇਤ ਸਾਨੂੰ ਦੱਸੋ ਕਿ ਘੋਗੜ ਕਿਉਂ ਮਾਰਿਆ।

ਮਹਾਰਾਜ ਜੀ ਕਹਿੰਦੇ, "ਪਿਆਰਿਓ! ਇਹ ਇਕ ਸੌ ਇਕ ਜਨਮ ਤੋਂ ਪਹਿਲਾਂ ਰਾਜਾ ਸੀ ਤੇ ਮਹਾਂਪੁਰਸ਼ਾਂ ਦਾ ਸਿੱਖ ਸੀ। ਇੱਕ ਗਰੀਬ ਗੁਰਸਿੱਖ ਦੇ ਮਨ ਵਿਚ ਆਇਆ ਕਿ ਮੈਂ ਗੁਰਸਿਖਾਂ ਨੂੰ ਬੁਲਾ ਕੇ ਆਪਣੇ ਘਰ ਵਿਚ ਜੋ ਜਲ-ਪਾਣੀ ਮੈਂ ਛਕਾ ਸਕਦਾ ਹਾਂ, ਛਕਾਵਾਂ। ਰਾਜਾ ਚੰਗਾ ਸੀ। ਉਸ ਨੂੰ ਜਾ ਕੇ ਬੇਨਤੀ ਕਰੀ ਕਿ ਮਹਾਰਾਜ ਜੀ ਅੱਜ ਮੇਰੇ ਘਰ ਸਮਾਗਮ ਹੈ, ਗੁਰਸਿੱਖ ਇਕੱਠੇ ਹੋ ਰਹੇ ਨੇ ਤੁਸੀਂ ਵੀ ਦਰਸ਼ਨ ਦੇ ਦਿਓ ਜੋ ਜਲ-ਪਾਣੀ ਮੈਥੋਂ ਸਰੇਗਾ ਉਹ ਮੈਂ ਸੇਵਾ ਵਿਚ ਹਾਜ਼ਰ ਕਰਾਂਗਾ। ਰਾਜਾ ਕਹਿਣ ਲੱਗਿਆ ਚੰਗਾ ਭਾਈ! ਮੈਂ ਆਵਾਂਗਾ। ਜਦੋਂ ਉਹ ਆਇਆ ਉਦੋਂ ਗੁਰਸਿੱਖ ਹੋਰ ਇੰਤਜਾਮ ਕਰ ਰਿਹਾ ਸੀ। ਉਸ ਦੀ ਇੱਕ ਲੜਕੀ ਸੀ ਆਠਾਰਾਂ-ਉਨੀ ਸਾਲ ਦੀ ਉਹ ਬਹੁਤ ਖੂਬਸੂਰਤ ਸੀ। ਉਹ ਬੜੇ ਪਿਆਰ ਨਾਲ ਪ੍ਰਸ਼ਾਦਾ ਵਰਤਾ ਰਹੀ ਸੀ। ਰਾਜੇ ਨੇ ਜਦੋਂ ਉਸ ਵੱਲ ਦੇਖਿਆ। ਇਨ੍ਹਾਂ ਨੂੰ ਪੈਸੇ ਦੀ, ਮਾਇਆ ਦੀ ਵਿਹੁ ਚੜ੍ਹੀ ਹੁੰਦੀ ਹੈ, ਹੋਸ਼ ਹਵਾਸ਼ ਗਾਇਬ ਹੁੰਦੇ ਨੇ ਬੰਦੇ ਦੇ। ਉਹ ਇਕ-ਦਮ ਕਾਮ ਬਿਰਤੀ ਵਿਚ ਆ ਗਿਆ ਕਿ ਹੈਂ! ਐਨੀ ਸੁਨੱਖੀ ਲੜਕੀ। ਇਹ ਤਾਂ ਮੇਰੇ ਕੋਲ ਹੋਣੀ ਚਾਹੀਦੀ ਹੈ। ਪ੍ਰਸ਼ਾਦਾ ਛੱਕ ਹਟੇ। ਜਿਸ ਵਕਤ ਉਸਨੂੰ ਵਿਦਾ ਕਰਨ ਗਿਆ ਗੁਰਸਿੱਖ ਤਾਂ ਉਸ ਨੇ ਪਿੱਛੇ ਹਟਾ ਦਿੱਤੇ ਸਾਰੇ ਕਿ ਮੈਂ ਗੱਲ ਕਰਨੀ ਹੈ। ਕਹਿੰਦਾ ਦੇਖ ਸਿੱਖਾ! ਮੈਂ ਹਾਂ ਰਾਜਾ ਇੱਥੋਂ ਦਾ, ਤੈਨੂੰ ਤੇ ਤੇਰੇ ਸਾਰੇ ਟੱਬਰ ਨੂੰ ਮੈਂ ਮਰਵਾ ਸਕਦਾ ਹਾਂ, ਗਰੀਬ ਬਣਾ ਸਕਦਾ ਹਾਂ। ਪਰ ਮੈਂ ਇਹ ਕੰਮ ਨਹੀਂ ਕਰਨਾ ਚਾਹੁੰਦਾ, ਧੱਕੇ ਨਾਲ ਵੀ ਮੈਂ ਤੇਰੀ ਲੜਕੀ ਲਿਜਾ ਸਕਦਾ ਹਾਂ। ਤੂੰ ਸੰਮਤੀ ਨਾਲ ਆਪਣੀ ਲੜਕੀ ਮੇਰੇ ਕੋਲ ਲਿਆ। ਬੜਾ ਭਾਰਾ ਸੁਆਲ ਆ ਗਿਆ। ਗੈਰਤ ਵਾਲਾ ਸੀ ਗੁਰਸਿੱਖ, ਬੰਦਗੀ ਕਰਨ ਵਾਲਾ। ਉਸ ਨੇ ਕਿਹਾ ਇਸ ਨਾਲੋਂ ਤਾਂ ਮਰ ਜਾਣਾ ਹੀ ਅੱਛਾ ਹੈ। ਉਸ ਲੜਕੀ ਨੇ ਜਦੋਂ ਪਿਤਾ ਦੇ ਤੌਰ ਬਦਲੇ ਹੋਏ ਦੇਖੇ, ਚਿਹਰਾ ਦੇਖਿਆ। ਉਹ ਕਹਿਣ ਲੱਗੀ ਕਿ ਪਿਤਾ ਜੀ! ਆਪਣੇ ਘਰ ਅੱਜ ਸੰਗਤ ਨੂੰ ਪ੍ਰਸ਼ਾਦਾ ਛਕਾਇਆ ਸੀ, ਤੁਸੀਂ ਖੁਸ਼ ਹੋਣੇ ਚਾਹੀਦੇ ਸੀ ਪਰ ਉਸ ਦੀ ਥਾਂ ਤੁਹਾਡੇ ਚਿਹਰੇ ਤੇ ਐਸੇ ਨਕਸ਼ ਉਭਰ ਆਏ ਜਿਵੇਂ ਮਹਾਨ ਚਿੰਤਾ ਵਿਚ ਤੁਸੀਂ ਚਲੇ ਗਏ ਹੋਵੋ। ਇਸ ਦੀ ਤਾਂ ਸਾਨੂੰ ਖੁਸ਼ੀ ਹੋਣੀ ਚਾਹੀਦੀ ਸੀ। ਗੁਰਸਿੱਖ ਨੇ ਕੋਈ ਜਵਾਬ ਨਾ ਦਿਤਾ। ਲੜਕੀ ਬੜੀ ਸਮਝਦਾਰ ਸੀ ਫੇਰ ਪੁੱਛਿਆ, ਫੇਰ ਪੁੱਛਿਆ। ਸੰਗਤ ਵਿਦਾ ਕਰ ਦਿੱਤੀ ਫੇਰ ਪੁੱਛਿਆ ਕਿ ਪਿਤਾ ਜੀ ਮੈਨੂੰ ਦੱਸੋ। ਤੁਹਾਡੇ ਅੰਦਰ ਬਹੁਤ ਗਹਿਰੀ ਚਿੰਤਾ ਹੈ। ਕਹਿਣ ਲੱਗਿਆ ਕਿ ਬੇਟਾ! ਮੈਂ ਕੀ ਕਰਾਂ ਮੇਰੀ ਇੱਜ਼ਤ ਦਾ ਸਵਾਲ ਆ ਗਿਆ। ਇੱਕ ਪਾਸੇ ਰਾਜਾ ਹੈ, ਇੱਕ ਪਾਸੇ ਉਸ ਦੀ ਮੂੜ੍ਹ ਮੱਤ ਹੈ, ਇੱਕ ਪਾਸੇ ਉਹ ਸਭ ਕੁਝ ਕਰ ਸਕਦਾ ਹੈ, ਆਪਾਂ ਨੂੰ ਉਜਾੜ ਸਕਦਾ ਹੈ ਜੇ ਮੈਂ ਨਾ ਗੱਲ ਮੰਨੀ, ਮਾਰ ਵੀ ਸਕਦਾ ਹੈ, ਜਬਰਦਸਤੀ ਵੀ ਕਰ ਸਕਦਾ ਹੈ। ਕਹਿਣ ਲੱਗੀ ਕਿ ਐਸੀ ਕੀ ਗੱਲ ਹੈ? ਪਿਤਾ ਨੇ ਦੱਸਿਆ ਉਸ ਪਾਮਰ ਰਾਜੇ ਨੇ ਤੇਰੇ ਬਾਰੇ ਕਿਹਾ ਹੈ ਕਿ ਮੇਰੇ ਕੋਲ ਭੇਜ ਦਿਓ ਲੜਕੀ ਨੂੰ ਤੇ ਮੈਂ ਕਿਵੇਂ ਭੇਜ ਦੇਵਾਂ। ਕਹਿੰਦੀ ਕਿ ਤੁਸੀਂ ਫਿਕਰ ਨਾ ਕਰੋ, ਮੈਂ ਆਪ ਹੀ ਜਾਵਾਂਗੀ ਤੇ ਮੈਨੂੰ ਆਪਣੀ ਇੱਜ਼ਤ ਰੱਖਣ ਦਾ ਆਪ ਪਤਾ ਹੈ। ਕਹਿੰਦਾ ਕਿ ਬੇਟਾ! ਜਾਹਲ ਬਹੁਤ ਹੈ। ਕਹਿਣ ਲੱਗੀ ਕਿ ਕੋਈ ਨਾ, ਤੁਸੀਂ ਫਿਕਰ ਨਾ ਕਰੋ, ਮੈਂ ਤੁਹਾਨੂੰ ਦਾਗ ਨਹੀਂ ਲੱਗਣ ਦਿੰਦੀ ਕੋਈ, ਮੈਂ ਬੰਦਗੀ ਕੀਤੀ ਹੈ ਬਚਪਨ ਤੋਂ, ਨਾਮ ਜਪਿਆ ਹੈ, ਮੇਰੀ ਬਿਰਤੀ ਵਿਚ ਕੋਈ ਗਿਰਾਵਟ ਨਹੀਂ ਆਈ ਅੱਜ ਤੱਕ, ਮੈਂ ਸਤੀ ਹਾਂ। ਤੁਸੀਂ ਕੋਈ ਫਿਕਰ ਨਾ ਕਰੋ ਮੇਰੀ ਇਜ਼ਤ ਮੇਰਾ ਸਤਿਗੁਰੂ ਆਪ ਰੱਖੇਗਾ। ਉਹ ਚਲੀ ਜਾਂਦੀ ਹੈ। ਜਾ ਕੇ ਕਹਿੰਦੀ, "ਮੈਂ ਆ ਗਈ, ਦੱਸੋ

ਕੀ ਗੱਲ ਹੈ?" ਉਸ ਰਾਜੇ ਨੇ ਆਪਣੀ ਮੰਦ ਵਾਸ਼ਨਾ ਵਾਲੀ ਗੱਲ ਕਹੀ। ਉਹ ਕਹਿੰਦੀ, "ਚੰਗਾ! ਮੈਂ ਕੱਲ੍ਹ ਨੂੰ ਤਿਆਰ ਹੋ ਕੇ ਆਵਾਂਗੀ, ਮੇਰਾ ਕੱਲ੍ਹ ਨੂੰ ਇੰਤਜਾਰ ਕਰਿਓ।"

ਦੂਸਰੇ ਦਿਨ ਇਹ ਗੁਰਮੁਖ ਲੜਕੀ ਰਾਜੇ ਪਾਸ ਗਈ ਤਾਂ ਉਸ ਨੂੰ ਸਮਝਾਇਆ ਕਿ ਰਾਜਨ! ਰਾਜੇ ਮਾਂ-ਪਿਓ ਹੁੰਦੇ ਨੇ। ਤੈਨੂੰ ਵਾਹਿਗੁਰੂ ਨੇ ਬੜੀ ਉੱਚੀ ਪਦਵੀ ਤੇ ਲਿਆਂਦਾ ਹੈ, ਇਹ ਮਾੜੇ ਕੰਮ ਨਾ ਸੋਚ। ਅਸੀਂ ਤੇਰੇ ਬਾਲ-ਬੱਚੇ ਹਾਂ, ਰਿਆਇਆ ਬੱਚੇ ਹੁੰਦੀ ਹੈ। ਇਹ ਗਲਤ ਗੱਲ ਨਾ ਸੋਚ। ਨਾਲ ਕਹਿੰਦੀ ਤੂੰ ਕਾਮਯਾਬ ਨਹੀਂ ਹੋਣਾ ਏਸ ਗੱਲ ਵਿਚ। ਜਦੋਂ ਉਸ ਨੇ ਜਬਰਦਸਤੀ ਉਸ ਦੀ ਬਾਂਹ ਫੜ ਲਈ ਤਾਂ ਉਸਦੇ ਦੂਸਰੇ ਹੱਥ ਵਿਚ ਜ਼ਹਿਰ ਸੀ ਉਸੇ ਵੇਲੇ ਨਿਗਲ ਲਈ।

ਕਹਿਣ ਲੱਗੀ, "ਤੂੰ ਗੰਦਾ ਕੰਮ ਕਰਨ ਲਈ ਲੋਚਿਆ, ਗੰਦਗੀ ਖਾਣ ਦੀ ਨੀਅਤ ਧਾਰੀ ਹੈ, ਜਾਹ! ਸੌ ਜਨਮ ਤੂੰ ਘੋਗੜ ਬਣੇਗਾ।"

ਹੁਣ ਸੌ ਜਨਮ ਉਸ ਦੇ ਗੁਰੂ ਦਸਵੇਂ ਪਾਤਿਸ਼ਾਹ ਵੇਲੇ ਮੁੱਕੇ ਤੇ ਸਤੀ ਦਾ ਬਚਨ ਸੀ ਉਹ ਟਲ ਕਿਵੇਂ ਸਕਦਾ ਸੀ? ਉਹ ਮਰ ਜਾਂਦਾ ਸੀ ਘੋਗੜ ਬਣ ਜਾਂਦਾ ਸੀ, ਮਰ ਜਾਂਦਾ ਸੀ ਹਰ ਵਾਰੀ ਘੋਗੜ ਬਣ ਜਾਂਦਾ ਸੀ। ਘੋਗੜ ਦੀ ਖੁਰਾਕ ਗੰਦ-ਮੰਦ ਹੁੰਦਾ ਹੈ। ਉਹ ਦਰਖਤ ਦੇ ਸੁੱਕੇ ਹੋਏ ਟਾਹਣੇ ਤੇ ਬੈਠਾ ਸੀ। ਗੁਰੂ ਮਹਾਰਾਜ ਜੀ ਨੇ ਬਾਣ ਮਾਰਿਆ।

ਸੋ ਮਹਾਰਾਜ ਜੀ ਨੇ ਸਾਰੀ ਵਿਥਿਆ ਦੱਸੀ ਕਿ ਰਾਜੇ ਨੇ ਪੁੰਨ-ਦਾਨ ਤਾਂ ਬਹੁਤ ਕਰੇ ਸਨ, ਕੁਝ ਸਮਾਂ ਉਸ ਨੇ ਮਹਾਂਪੁਰਸ਼ਾਂ ਦੀ ਸੰਗਤ ਕੀਤੀ ਸੀ ਉਸ ਦਾ ਫਲ ਵੀ ਉਸ ਨੂੰ ਮਿਲਣਾ ਸੀ। ਇਸ ਕਰਕੇ ਉਸ ਲੜਕੀ ਦਾ ਬਚਨ, ਇਕ ਸੌ ਇਕ ਜਨਮ ਘੋਗੜ ਬਣਨ ਦਾ ਪੂਰਾ ਹੋ ਗਿਆ ਤੇ ਅਸੀਂ ਇਸ ਦੇ ਕੀਤੇ ਹੋਏ ਪਾਪਾਂ ਨੂੰ ਮਾਫ ਕਰ ਦਿਤਾ ਕਿਉਂਕਿ ਇਸ ਨੇ ਭੋਗ ਲਿਆ।

ਸੋ ਮੈਂ ਇਹ ਸਾਖੀ ਇਸ ਕਰਕੇ ਦੱਸੀ ਹੈ ਕਿ ਕਿੱਥੇ ਰਾਜਾ ਤੇ ਕਿੱਥੇ ਗੰਦਗੀ ਖਾਣ ਵਾਲਾ ਘੋਗੜ। ਜੀਵ ਆਤਮਾ ਜਿਹੜਾ ਇਸ ਸਰੀਰ ਵਿਚ ਰਹਿੰਦਾ ਹੈ ਉਹ ਕਿਤੇ ਗੈਬ ਵਿਚ ਨਹੀਂ ਰੁਲ ਜਾਂਦਾ ਕਿ ਉੱਤੇ ਜਾ ਕੇ ਰੁਲ ਗਿਆ ਤੇ ਕਿਤੇ ਪਤਾ ਹੀ ਨਹੀਂ -

***ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ॥***
***ਪੰਨਾ - 1193***

ਮਹਾਰਾਜ ਜੀ ਨੇ ਸੁਆਲ ਦੇ ਰੂਪ ਵਿਚ ਦੱਸਿਆ ਕਿ ਇਹ ਜੀਵ ਆਉਂਦਾ ਕਿੱਥੋ ਹੈ? ਰਹਿੰਦਾ ਕਿੱਥੇ ਹੈ? ਤੇ ਜਦੋਂ ਮਰ ਜਾਂਦਾ ਹੈ ਫੇਰ ਕਿੱਥੇ ਚਲਿਆ ਜਾਂਦਾ ਹੈ? ਮਹਾਰਾਜ ਜੀ ਕਹਿੰਦੇ -

***ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥***
***ਪੰਨਾ - 1193***

ਐਨੇ ਜੀਵ-ਜੰਤ ਨੇ ਕਿ ਜੇ ਆਪਾਂ ਗਿਣੀਏ ਤਾਂ ਇਸੇ ਧਰਤੀ ਤੇ ਇੱਕ ਅਰਬ ਸਾਡੀ ਮਨੁੱਖਾਂ ਦੀ ਹੀ ਆਬਾਦੀ ਹੋਣ ਵਾਲੀ ਹੈ ਥੋੜੇ ਦਿਨਾਂ ਵਿੱਚ। ਇੱਕ ਅਰਬ ਦਾ ਕਿਹੜਾ ਲੇਖਾ ਜੋਖਾ ਲਾ ਲਏਗਾ। ਫੇਰ ਜੂਨਾਂ ਨੇ, ਇੱਕ-ਇੱਕ ਜੂਨ ਲੱਖਾਂ-ਲੱਖਾਂ ਕਿਸਮ ਦੀ ਹੈ। ਸਾਢੇ ਸੱਤ ਲੱਖ ਕਿਸਮ ਦੇ ਪੰਛੀ ਨੇ, ਇੱਕ -ਇੱਕ ਕਿਸਮ ਵਿਚ ਲੱਖਾਂ-ਕਰੋੜਾਂ ਨੇ। ਇਹ ਗਿਣਤੀ ਖਰਬਾਂ-ਖਰਬਾ-ਖਰਬਾਂ-ਖਰਬਾਂ ਵਿਚ ਚਲੀ ਜਾਂਦੀ ਹੈ। ਮਹਾਰਾਜ ਜੀ ਕਹਿੰਦੇ ਪਿਆਰਿਓ! ਐਨਿਆਂ ਦੀ ਕੀਮਤ ਕੌਣ ਪਾ ਕੇ ਦੱਸੇ, ਕਾਗਜ਼ ਹੀ ਨਹੀਂ ਐਨੇ ਬਣੇ। ਜੇ ਸਾਰੀ ਦੁਨੀਆਂ ਦੇ ਕਾਰਖਾਨੇ ਵੀ ਚੱਲ ਪੈਣ ਕਾਗਜ਼ ਹੀ ਬਣਾਈ ਜਾਣ ਤਾਂ ਉਨ੍ਹਾਂ ਦੇ ਹਾਲ ਨਹੀਂ ਲਿਖੇ ਜਾ ਸਕਦੇ। ਠੀਕ ਹੈ ਕਰਮਾਂ ਦੇ ਹਿਸਾਬ ਨਾਲ ਉਸ ਨੂੰ ਕੱਪੜਾ ਮਿਲਦਾ ਹੈ, ਉਸ ਨੂੰ ਸਰੀਰ ਮਿਲਦਾ ਹੈ। ਉਹ ਜੋ ਜੂਨਾਂ ਵਿਚ ਘੁੰਮਦਾ ਫਿਰਦਾ ਬਾਰ-ਬਾਰ ਜੰਮਦਾ ਮਰਦਾ ਰਹਿੰਦਾ ਹੈ ਉਸ ਨੂੰ ਜੀਵ-ਆਤਮਾ ਕਹਿੰਦੇ ਹਨ -

***ਮਰਣਹਾਰ ਇਹੁ ਜੀਅਰਾ ਨਾਹੀ॥ ਪੰਨਾ - 188***

ਇਹ ਮਰਿਆ ਨਹੀਂ ਕਰਦਾ। ਇਸ ਨੂੰ ਕਰਮਾਂ ਅਨੁਸਾਰ ਸਰੀਰ ਰੂਪੀ ਕੱਪੜਾ ਮਿਲਦਾ ਹੈ। ਕਿਹੋ-ਜਿਹਾ ਮਿਲ ਜਾਂਦਾ ਹੈ। ਮਹਾਰਾਜ ਜੀ ਨੇ ਦੱਸਿਆ ਵੀ ਹੈ -

***ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਸਰਪ ਜੋਨਿ ਵਲ ਵਲ ਅਉਤਰੈ॥ ਪੰਨਾ - 526***

ਸੱਪ ਦਾ ਸਰੀਰ ਵੀ ਮਿਲ ਜਾਂਦਾ ਹੈ, ਸੂਰ ਦਾ ਵੀ ਮਿਲ ਜਾਂਦਾ ਹੈ, ਵੇਸਵਾ ਦਾ ਵੀ ਮਿਲ ਜਾਂਦਾ ਹੈ, ਭੂਤ ਦਾ ਮਿਲ ਜਾਂਦਾ ਹੈ। ਭੂਤਾਂ ਦੀ ਤਾਂ ਬਹੁਤ ਹੀ ਅਬਾਦੀ ਹੈ। ਇੱਕ ਭੂਤ ਮੈਨੂੰ ਮਿਲਿਆ ਉਹ ਪੜ੍ਹਿਆ-ਲਿਖਿਆ ਸੀ, ਬਹੁਤ ਪੜ੍ਹਿਆ ਹੋਇਆ ਮੌਲਵੀ ਸੀ ਉਹ। ਸੁਲੇਮਾਨ ਨਾਂ ਸੀ ਉਸਦਾ। ਮੈਂ ਕਿਹਾ, "ਸੁਲੇਮਾਨ! ਐਉਂ ਤਾਂ ਦੱਸ ਤੁਹਾਡੀ ਅਬਾਦੀ ਕਿੰਨੀ ਕੁ ਹੈ?" ਮੈਨੂੰ ਉਹ ਗਿੱਲ ਸਾਹਿਬ ਕਹਿੰਦਾ ਹੁੰਦਾ ਸੀ।

ਕਹਿੰਦਾ, "ਗਿੱਲ ਸਾਹਿਬ! ਤੁਸੀਂ ਕਿੰਨੇ-ਕੁ ਹੋ?"

ਅਸੀਂ ਤਾਂ ਉਦੋਂ ਨੱਬੇ ਕਰੋੜ ਤੋਂ ਹੇਠਾਂ ਸੀ। ਮੈਂ ਕਿਹਾ, "ਇਕ ਅਰਬ ਲਾ ਲੈ।" ਕਹਿੰਦਾ, "ਇਸ ਨੂੰ ਤਿੰਨ ਸੌ ਨਾਲ ਗੁਣਾ ਕਰ ਲਓ।"

ਮੈਂ ਕਿਹਾ, "ਇਹ ਤਾਂ ਤੀਹ ਖਰਬ ਹੋ ਗਿਆ।"

ਕਹਿੰਦਾ, "ਤੀਹ ਖਰਬ ਅਸੀਂ ਪ੍ਰੇਤ ਹਾਂ। ਇੱਕ ਮਨੁੱਖ ਤੇ ਤਿੰਨ ਸੌ ਅਸੀਂ, ਆਹ ਸਾਡੀ ਗਿਣਤੀ ਹੈ।"

ਮੈਂ ਕਿਹਾ, "ਰਹਿੰਦੇ ਕਿੱਥੇ ਹੋ?"

ਕਹਿੰਦਾ, "ਸਾਰਾ ਪੁਲਾੜ, ਜੰਗਲ ਬੇਲੇ, ਖੋਲੇ, ਉਜੜੇ ਥੇਹ ਓਜਾੜਾਂ ਸਭ ਸਾਡੇ ਹੀ ਰਹਿਣ ਦਾ ਥਾਂ ਹੈ, ਜਿੱਥੇ ਜੀਅ ਕਰਿਆ ਰਹਿੰਦੇ ਹਾਂ।"

ਮੈਂ ਕਿਹਾ, "ਕੋਈ ਮਾੜਾ-ਮੋਟਾ ਤਾਂ ਦੱਸ।"

ਕਹਿੰਦਾ, "ਕਾਹਦਾ ਦੱਸਣਾ ਹੈ ਐਵੇਂ ਡਰਨਗੇ ਲੋਕ ਜੇ ਮੈਂ ਦੱਸ ਦਿਤਾ। ਅਸੀਂ ਚਿੰਬੜਦੇ ਹਾਂ ਜਿਵੇਂ ਚਮਗਿੱਦੜ ਚਿੰਬੜੇ ਹੁੰਦੇ ਹਨ ਅਸੀਂ ਥੋੜ੍ਹੇ-ਥੋੜ੍ਹੇ point ਨੂੰ ਚਿੰਬੜ ਕੇ ਬੈਠੇ ਰਹਿੰਦੇ ਹਾਂ। ਸਾਨੂੰ ਹੁਕਮ ਨਹੀਂ ਹੈ ਕਿ ਅਸੀਂ ਤੁਹਾਨੂੰ ਕੁਝ ਕਹਿ ਸਕੀਏ। ਅਸੀਂ ਤਾਂ ਹੀ ਦੁੱਖ ਦਿੰਦੇ ਹਾਂ ਜਾਂ ਤਾਂ ਸਾਨੂੰ ਕੋਈ ਬੰਨ੍ਹ ਕੇ ਕਿਸੇ ਵਿਚ ਵਾੜ ਦੇਵੇ ਜਾਂ ਸਾਡਾ ਕੋਈ ਲੈਣਾ ਦੇਣਾ ਹੋਵੇ ਫੇਰ ਫੜਦੇ ਹਾਂ। ਨਹੀਂ ਤਾਂ ਅਸੀਂ ਦੁਨੀਆਂ ਨੂੰ ਮਾਰ ਦੇਈਏ ਪਰ ਸਾਡਾ ਵਸ ਨਹੀਂ ਚਲਦਾ ਜਿੱਥੇ ਪ੍ਰਮੇਸ਼ਰ ਦਾ ਕੋਈ

ਪੈ ਗਿਆ ਉਹ ਖਿੜਦਾ ਹੈ। ਦੂਜਾ ਮੁਰਝਾਇਆ ਹੋਇਆ ਰਹੇਗਾ ਸੰਸਾਰ ਦੇ ਅੰਦਰ –

***ਨਾਨਕ ਭਗਤਾ ਸਦਾ ਵਿਗਾਸੁ॥***
***ਸੁਣਿਐ ਦੂਖ ਪਾਪ ਕਾ ਨਾਸੁ॥*** ***ਪੰਨਾ – 2***

ਭਗਤਾਂ ਦੇ ਮਨ ਵਿਚ ਖੇੜਾ ਹੀ ਖੇੜਾ ਹੁੰਦਾ ਹੈ, ਵਿਗਸਿਆ ਹੁੰਦਾ ਹੈ ਕਿਉਂਕਿ ਨਾਮ ਜਪਿਆ ਹੁੰਦਾ ਹੈ ਤੇ ਉਸ ਦੇ ਅਦੰਰ ਖੇੜਾ ਹੁੰਦਾ ਹੈ ਜਿਸ ਦਾ ਚਰਨ-ਕਮਲਾਂ ਨਾਲ ਪਿਆਰ ਪੈ ਗਿਆ। ਜਿਸ ਦਾ ਪਿਆਰ ਹੀ ਨਹੀਂ ਪਿਆ, ਬਿਰਤੀ ਹੀ ਨਹੀਂ ਲਗਦੀ; ਬਿਰਤੀ ਦਾ ਵੀ ਸੁਆਲ ਹੈ ਇਹ ਕਿਉਂ ਨਹੀਂ ਲਗਦੀ? ਅੰਦਰ ਖੋਜਣਾ ਪੈਂਦਾ ਹੈ, ਇਹ ਗੱਲਾਂ ਨੇ ਲੰਮੀਆਂ ਚੌੜੀਆਂ ਕਿ ਅੰਦਰ ਕੂੜ-ਕਬਾੜ ਵੀ ਸਾਡੇ ਬਹੁਤ ਭਰਿਆ ਪਿਆ ਹੈ। ਵਾਹਿਗੁਰੂ ਨੇ ਚੰਗੀਆਂ-ਚੰਗੀਆਂ ਚੀਜ਼ਾਂ ਆਪ ਸਾਂਭ ਕੇ ਰੱਖੀਆਂ ਹੋਈਆਂ ਹਨ। ਉਨ੍ਹਾਂ ਤੱਕ ਪਹੁੰਚਣ ਲਈ ਬੱਜਰ ਕਪਾਟ ਲਗਾ ਦਿਤੇ –

***ਅੰਦਰਿ ਕੋਟ ਛਜੇ ਹਟਨਾਲੇ॥***
***ਆਪੇ ਲੇਵੈ ਵਸਤੁ ਸਮਾਲੇ॥*** ***ਪੰਨਾ – 1033***

ਉਹ ਵਾਹਿਗੁਰੂ ਨੇ ਸਾਂਭੀਆਂ ਹੋਈਆਂ ਨੇ –

***ਬਜਰ ਕਪਾਟ ਜੜੇ ਜੜਿ ਜਾਣੇ ਗੁਰ ਸ਼ਬਦੀ ਖੁਲਾਇਦਾ।***
***ਪੰਨਾ – 1033***

ਗੁਰੂ ਦਾ ਸ਼ਬਦ ਦੇ ਕੇ ਖੁਲਾਉਂਦਾ ਹੈ ਉਸ ਨੂੰ। ਸੋ ਚਰਨਾਂ-ਕਮਲਾਂ ਨਾਲ ਜਿਸ ਦਾ ਪਿਆਰ ਪੈਂਦਾ ਹੈ ਉਹ ਖਿੜਦਾ ਹੈ।

***ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥***
***ਪੰਨਾ – 134***

ਹੁਣ ਸੱਚ ਦੇ ਨਾਲ ਜਿਹੜਾ ਪਿਆਰ ਕਰੇਗਾ, ਰੱਤਿਆ ਗਿਆ ਜਿਹੜਾ ਉਸ ਨੂੰ ਅਧਾਰ ਹੁੰਦਾ ਹੈ ਨਾਮ ਦਾ, ਕੇਵਲ ਨਾਮ ਦਾ। ਨਾਮ ਤੋਂ ਬਿਨਾ ਮੈਂ ਦੱਸਿਆ ਹੈ ਆਦਮੀ –

***ਆਖਾ ਜੀਵਾ ਵਿਸਰੈ ਮਰਿ ਜਾਉ॥*** ***ਪੰਨਾ – 9***

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥***
***ਸਭੁ ਹਰਾਮੁ ਜੇਤਾ ਕਿਛੁ ਖਾਇ॥*** ***ਪੰਨਾ – 142***

ਮਹਾਰਾਜ ਜੀ ਨੇ ਤਾਂ ਐਨੀ ਗੱਲ ਕਹਿ ਦਿੱਤੀ ਕਿ ਹਰਾਮ ਖਾ ਰਹੇ ਨੇ ਨਾਮ ਤੋਂ ਬਿਨਾਂ ਜਿਹੜੇ ਖਾ ਰਹੇ ਨੇ। ਸੋ ਔਖਾ ਹੈ ਨਾਮ, ਸਾਧਸੰਗਤ ਜੀ। ਚਿਤ ਦੀਆਂ ਹਾਲਤਾਂ ਹੁੰਦੀਆਂ ਨੇ। ਇਹ ਇਫਲਾਸਫੀ ਦੀ ਗੱਲ ਹੈ। ਇੱਕ ਤਾਂ ਹੁੰਦੀ ਹੈ ਮੂੜ੍ਹ ਅਵਸਥਾ, ਇਹ ਪੈਦਾ ਹੁੰਦੀ ਹੈ – ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਨਿੰਦਿਆ, ਆਸਾ, ਅੰਦੇਸਾ, ਵਾਸ਼ਨਾਵਾਂ ਤੋਂ। ਇਹ ਰੱਬ ਦੇ ਰਾਹ ਤੇ ਚਲਦੀ ਨਹੀਂ, ਜੋਰ ਲਾ ਲਓ ਤੁਸੀਂ। ਸਾਰੇ ਕਿਉਂ ਨਹੀਂ ਆਉਂਦੇ, ਮੂੜ੍ਹ ਅਵਸਥਾ ਵਿਚ ਦੀ ਲੰਘ ਰਹੇ ਨੇ। ਨੀਚ ਅਵਸਥਾ ਨੂੰ ਮੂੜ੍ਹ ਅਵਸਥਾ ਕਹਿੰਦੇ ਨੇ। ਉਨ੍ਹਾਂ ਬੰਦਿਆਂ ਦੀ ਅਵਸਥਾ ਮਹਾਂਨੀਚ ਹੁੰਦੀ ਹੈ ਉਨ੍ਹਾਂ ਨੂੰ ਮਾੜੀਆਂ ਸ਼ਕਤੀਆਂ ਗੁਰੂ ਦੇ ਦਰ ਤੱਕ ਨਹੀਂ ਆਉਣ ਦਿੰਦੀਆਂ ਕਿ ਤੂੰ ਕਾਬਲ ਨਹੀਂ – you are not fot to enter satsang. ਇੱਥੇ ਵੀ ਕੋਈ ਗੱਲ ਹੈ ਇੱਥੇ ਸਤਿਸੰਤ ਵਿਚ ਓਹੀ ਆਉਂਦੇ ਨੇ ਜਿਨ੍ਹਾਂ ਦੇ ਭਾਗਾਂ ਵਿਚ ਲਿਖਿਆ ਹੁੰਦਾ ਹੈ। ਦੂਸਰਾ ਆ ਹੀ ਨਹੀਂ ਸਕਦਾ –

***ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥***
***ਪੰਨਾ – 95***

ਇਹ ਮੂੜ੍ਹ ਅਵਸਥਾ, ਸੌ ਬੰਦਿਆਂ ਵਿਚੋਂ ਅੱਸੀਆਂ ਦੀ ਅਜੇ ਮੂੜ੍ਹ ਅਵਸਥਾ ਹੈ। ਇਹ ਤਮੋਗੁਣੀ ਬੰਦੇ ਹੁੰਦੇ ਨੇ, ਸਤੋਗੁਣ ਤੇ ਰਜੋ-ਗੁਣ ਦਬਿਆ ਹੋਇਆ ਹੁੰਦਿਆ ਹੁੰਦਾ ਹੈ। ਦੂਸਰੀ ਇਸ ਤੋਂ ਬਾਅਦ ਵਾਲੀ ਨੂੰ 'ਸ਼ਿਪਤ' ਅਵਸਥਾ ਕਹਿੰਦੇ ਨੇ। ਉਸ ਹੁੰਦੀ ਹੈ ਕਿ ਕਦੇ ਤਾਂ ਸਤੋ ਗੁਣ ਉਪਰ ਆ ਗਿਆ ਪ੍ਰਕਾਸ਼, ਤਮੋ ਦੁਣ ਨੇ ਫੇਰ ਦੱਬ ਲਿਆ। ਕਦੇ ਜੀਅ ਕਰਦਾ ਹੈ ਧਰਮ ਕਮਾਈਏ, ਕਦੇ ਜੀਅ ਕਰਦਾ ਹੈ ਕਿ ਛੱਡ ਪਰ੍ਹੇ ਕੀ ਹੈ ਉੱਥੇ, ਕੁਝ ਨਹੀਂ ਹੈ, ਐਵੇਂ ਵਕਤ ਖਰਾਬ ਕਰਾਂਗੇ। ਕਦੇ ਜੀਅ ਕਰਦਾ ਹੈ ਹੈ ਦਾਨ ਕਰ ਦੇਈਏ, ਕਦੇ ਜੀਅ ਕਰਦਾ ਹੈ ਐਵੇਂ ਪੈਸੇ ਖਰਾਬ ਕਰਾਂਗੇ। ਉਹ ਡੋਲਦਾ ਰਹਿੰਦਾ ਹੈ। ਇਹ ਚਿੱਤ ਦੀ ਸ਼ਿਪਤ ਅਵਸਥਾ ਹੈ।

ਤੀਸਰੀ ਹੋਇਆ ਕਰਤੀ ਹੈ ਵਿਕਸ਼ਿਪਤ। ਉਹ ਇਹ ਅਵਸਥਾ ਹੋਇਆ ਕਰਦੀ ਹੈ ਕਿ ਉਸ ਦੇ ਵਿਚ ਸਤੋ ਗੁਣ ਪ੍ਰਧਾਨ ਹੁੰਦਾ ਹੈ, ਰਜੋ ਗੁਣ ਦਬਿਆ ਹੋਇਆ ਹੁੰਦਾ ਹੈ ਪਰ ਉਹ ਪੂਰਾ ਦਬਿਆ ਹੋਇਆ ਨਹੀਂ ਹੁੰਦਾ ਉਹ ਵਾਸ਼ਨਾਵਾਂ ਪੈਦਾ ਕਰ ਦਿੰਦਾ ਹੈ ਕਿ ਆਪਾਂ ਇਹ ਕੰਮ ਕਰੀਏ, ਫਲਾਣਾ ਕੰਮ ਕਰੀਏ, ਉਸ ਨੂੰ ਕੰਮਾਂ ਦੇ ਫੁਰਨੇ ਖਿੱਚ ਲੈਂਦੇ ਹਨ ਥੱਲੇ, ਰਜੋ ਗੁਣ ਆਪ ਪ੍ਰਧਾਨ ਹੋ ਜਾਂਦਾ ਹੈ, ਸਤੋ ਗੁਣ ਨੂੰ ਥੱਲੇ ਦੱਬ ਲੈਂਦਾ ਹੈ ਪਰ ਉਸ ਦਾ ਸੁਭਾਅ ਨਹੀਂ ਬਦਲਦਾ, ਉਹ ਸਤਿਸੰਤ ਵਿਚ ਜ਼ਰੂਰ ਆਏਗਾ, ਬਾਣੀ ਵੀ ਪੜ੍ਹੇਗਾ, ਨਾਮ ਵੀ ਜਪੇਗਾ, ਬੈਠੇਗਾ ਵੀ ਪਰ ਉਸਦੇ ਅੰਦਰ ਇਕ ਅਵਸਥਾ ਟਿਕੀ ਹੋਈ ਨਾ ਹੋਣ ਕਰਕੇ ਡੋਲਦਾ ਰਹਿੰਦਾ ਹੈ।

ਚੌਥੀ ਹੁੰਦੀ ਹੈ ਇਕਾਗਰ ਅਵਸਥਾ। ਉਹ ਹੈ ਕਿ ਭਜਨ ਕਰਨ ਲੱਗ ਗਏ ਠੀਕ ਹੈ, ਬੈਠੇ ਹਾਂ ਤੇ ਇਸੇ ਵਿਚ ਬਾਕੀ ਸਾਰਾ ਕੁਝ ਭੁੱਲ ਗਏ। ਚਿੱਤ ਇਕਾਗਰ ਹੋ ਗਿਆ, ਵਾਸ਼ਨਾ ਕੋਈ ਨਾ ਆਈ ਇਥੇ ਸਤੋ ਗੁਣ ਪ੍ਰਧਾਨ ਹੋ ਕੇ ਉਸ ਦਾ ਪ੍ਰਕਾਸ਼ ਪੈਂਦਾ ਹੈ ਚਿਤ ਵਿਚ।

ਇਸ ਤੋਂ ਬਾਅਦ ਹੁੰਦੀ ਹੈ ਨਿਰੁੱਧ ਅਵਸਥਾ। ਨਿਰੱਧ ਅਵਸਥਾ ਵਿਚ ਕੇਵਲ ਨਾਮ ਹੁੰਦਾ ਹੈ ਜੇ ਧਿਆਨ ਧਰਦੇ ਹੋ ਗੁਰੂ ਨਾਨਕ ਸਾਹਿਬ ਜੀ ਦਾ ਤਾਂ ਕੇਵਲ ਗੁਰੂ ਨਾਨਕ ਸਾਹਿਬ ਦਾ ਧਿਆਨ ਹੀ ਰਹੇਗਾ, ਆਪ ਨਹੀਂ ਹੋਏਗਾ।

ਇਹ ਪੰਜ ਚਿਤ ਦੀਆਂ ਹਾਲਤਾਂ ਹੋਣ ਕਰਕੇ ਅਸੀਂ ਮਜਬੂਰ ਹਾਂ ਪਤਾ ਨਹੀਂ ਮੂੜ੍ਹ ਅਵਸਥਾ ਵਿਚ ਹੋਈਏ, ਸ਼ਿਪਤ ਵਿਚ ਹੋਈਏ, ਵਿਕਸ਼ਿਪਤ ਵਿਚ ਹੋਈਏ। ਇਸ ਵਾਸਤੇ ਮਿਹਨਤ ਕਰਨੀ ਪੈਂਦੀ ਹੈ। ਫੇਰ ਨੇ ਬਿਰਤੀਆਂ, ਬਿਰਤੀਆਂ ਦਾ ਵਹਾਓ, ਜਿਵੇਂ ਦਰਿਆ ਚਲਦਾ ਹੈ, ਚਿਤ ਦੇ ਅੰਦਰ ਏਸ ਤਰ੍ਹਾਂ ਵਹਿੰਦਾ ਹੈ ਹਰ ਵਕਤ; ਬੇਅੰਤ ਬਿਰਤੀਆਂ ਨੇ ਕਦੇ ਕੋਈ

ਵਾਸ਼ਨਾ ਆ ਗਈ, ਕਦੇ ਕੋਈ ਆ ਗਈ। ਕਦੇ ਸਤਿਸੰਗ ਵਿਚ ਬੈਠੇ ਹੀ ਵਾਸ਼ਨਾ ਜਾਗ ਪਈ। ਵਾਸ਼ਨਾਵਾਂ ਨਾਮ ਨਹੀਂ ਜੱਪਣ ਦਿੰਦੀਆਂ ਬਿਲਕੁਲ। ਇਹ ਮੋਟੀਆਂ-ਮੋਟੀਆਂ ਨੇ – ਧਨ ਵਾਸ਼ਨਾ, ਪੁੱਤਰ ਵਾਸ਼ਨਾ, ਲੋਕ ਵਾਸ਼ਨਾ, ਸਾਸ਼ਤਰ ਵਾਸ਼ਨਾ, ਅਨੁਸ਼ਠਾਨ ਵਾਸ਼ਨਾ ਵਾਸ਼ਨਾਵਾਂ ਦਾ ਕੋਈ ਅੰਤ ਨਹੀਂ, ਇਹ ਦਰਿਆ ਚਲਦਾ ਹੈ। ਇਸ ਦੇ ਵਿਚ ਅੱਗੇ ਜਾ ਕੇ ਅਵਸਥਾਵਾਂ ਹੁੰਦੀਆਂ ਨੇ, ਇਨ੍ਹਾਂ ਵਿਚ ਚੰਗੀਆਂ ਵੀ ਹੁੰਦੀਆਂ ਨੇ, ਮਾੜੀਆਂ ਵੀ ਹੁੰਦੀਆਂ ਨੇ।

ਪਹਿਲੀ ਪਰਮਾਣ ਬਿਰਤੀ ਹੈ। ਇਹ ਪ੍ਰਮਾਣ ਪੰਜ-ਛੇ ਪ੍ਰਕਾਰ ਦੇ ਹੁੰਦੇ ਨੇ; ਇਨ੍ਹਾਂ ਨੂੰ ਮੈਂ ਦੱਸਣਾ ਨਹੀਂ ਚਾਹੁੰਦਾ।

ਦੂਸਰੀ ਹੁੰਦੀ ਹੈ ਬਿਪਰਜੇ – ਇਹ ਮਿੱਥਿਆ ਗਿਆਨ ਹੁੰਦਾ ਹੈ। ਅਸਲੀਅਤ ਦਾ ਗਿਆਨ ਨਹੀਂ ਹੁੰਦਾ, ਮਿਥਿਆ, ਝੂਠਾ ਗਿਆਨ ਹੁੰਦਾ ਹੈ, ਆਪਣੇ ਮਨ ਨਾਲ ਬਣਾਇਆ ਹੋਇਆ ਉਸ ਨੂੰ ਬਿਪਰਜੇ ਕਹਿੰਦੇ ਨੇ। ਉਹ ਇਹ ਹੁੰਦਾ ਹੈ ਕਿ ਹੈ ਤਾਂ ਇਥੇ ਪ੍ਰਮੇਸ਼ਰ ਸਾਰੇ ਪਰ ਸਾਨੂੰ ਦਿਸਦਾ ਹੀ ਨਹੀ ਅਸੀਂ ਤਾਂ ਆਪੇ ਹੀ ਬਣੇ ਹੋਏ ਹਾਂ। ਇਹ ਬਿਰਤੀ ਨਹੀਂ ਟੁੱਟਦੀ, ਜੋਰ ਲਾ ਲਓ ਜਿਸ ਤੇ ਲਗਦਾ ਹੈ ਕਿਸੇ ਦਾ।

ਤੀਸਰੀ ਹੁੰਦੀ ਹੈ ਵਿਕਲਪ। ਉਹ ਇਹ ਹੁੰਦੀ ਹੈ ਕਿ ਹੈ ਤਾਂ ਇਹ ਚੇਤਨ, ਪਰ ਇਹ ਆਪਣੇ-ਆਪ ਨੂੰ ਜੜ੍ਹ ਸਰੀਰ ਫੇਰ ਸਮਝੀ ਜਾਂਦਾ ਹੈ। ਇਹ ਭਰਮ ਪਿਆ ਰਹਿੰਦਾ ਹੈ ਇਸ ਦੇ ਵਿਚ। ਪਈ ਤਾਂ ਰੱਸੀ ਹੈ ਹਨ੍ਹੇਰੇ ਵਿਚ ਸੱਪ ਦਾ ਭਰਮ ਬਣਿਆ ਪਿਆ ਹੈ, ਪਈ ਸਿੱਪ ਹੈ ਹੁਣ ਚਾਂਦੀ ਦਾ ਭਰਮ ਬਣਿਆ ਪਿਆ ਹੈ। ਅਸਲੀ ਚੀਜ਼ ਨੂੰ ਨਕਲੀ ਸਮਝਣਾ ਇਹ ਵਿਕਲਪ ਬਿਰਤੀ ਹੋਇਆ ਕਰਦੀ ਹੈ।

ਚੌਥੀ ਹੋਇਆ ਕਰਦੀ ਹੈ ਨਿੰਦਰਾ। ਨਿੰਦਰਾ ਬਿਰਤੀ ਉਸ ਨੂੰ ਕਹਿੰਦੇ ਨੇ ਕਿ ਭਜਨ ਕਰਨ ਲੱਗੇ। ਦੱਸ ਦਿਤਾ ਕਿ ਤੂੰ ਇਸ ਤਰ੍ਹਾਂ ਰੀੜ੍ਹ ਦੀ ਹੱਡੀ ਸਿੱਧੀ ਰੱਖੀਂ, ਸਰੀਰ ਬਿਲਕੁਲ ਢਿੱਲਾ ਛੱਡ ਦੇਈਂ, ਬੈਠਾ ਏਸ ਹਿਸਾਬ ਨਾਲ ਕਿ ਐਵੇਂ ਨਾ ਵਾਰ-ਵਾਰ ਗੋਡੇ ਹਿਲਾਈ ਜਾਈਂ। ਉਹ ਭਜਨ ਕਰਦੇ-ਕਰਦੇ ਹੌਲੀ-ਹੌਲੀ ਹੇਠਾਂ ਨੂੰ ਹੋਣ ਲੱਗ ਜਾਂਦਾ ਹੈ ਠੋਡੀ ਛਾਤੀ ਨੂੰ ਲੱਗ ਜਾਂਦੀ ਹੈ; ਇਥੇ ਆ ਕੇ ਫੁਰਨਾ ਨਹੀਂ ਕੋਈ ਵੀ ਆਉਂਦਾ, ਸਭ ਫੁਰਨੇ ਖਤਮ, ਐਂ ਲਗਦਾ ਹੈ ਕਿ ਮੇਰੇ ਚਿੱਤ ਵਿਚ ਇਕਾਗਰਤਾ ਆ ਗਈ ਪਰ ਹੁੰਦੀ ਇਹ ਨੀਂਦ ਹੈ। ਇਸ ਨੂੰ 'ਤੁੰਦਰਾ ਨੀਂਦ' ਕਹਿੰਦੇ ਨੇ। ਇਹ ਭਜਨ ਨਹੀਂ ਕਰਨ ਦਿੰਦੀ। ਸਾਧੂਆਂ ਨੂੰ ਵੀ ਆਉਂਦੀ ਹੈ, ਸਭ ਨੂੰ ਆਉਂਦੀ ਹੈ। ਉਹ ਕਹਿੰਦੇ ਨੇ ਬੜਾ 'ਅਨੰਦ' ਆਇਆ। ਉਸ ਦੇ ਵਿਚ 'ਅਨੰਦ' ਵੀ ਬਹੁਤ ਹੈ ਪਰ ਹੈ ਨੀਂਦ। ਇਸ ਨੂੰ ਨਿੰਦਰਾ ਬਿਰਤੀ ਕਹਿੰਦੇ ਨੇ।

ਇਕ ਹੁੰਦੀ ਹੈ ਸਿਮਰਤੀ ਬਿਰਤੀ। ਉਹ ਹੁੰਦੀ ਹੈ ਕਿ ਜਿਹੜੀ ਚੀਜ਼ ਕੱਲ੍ਹ ਲੰਘ ਗਈ ਉਹ ਅੱਜ ਮੁੜ ਕੇ ਫੇਰ ਯਾਦ ਆਉਣੀ; ਭਜਨ ਕਰਨ ਵੇਲੇ ਯਾਦ ਆਉਂਦੀ ਹੈ ਕਿ ਮੈਂ ਉਥੇ ਗਿਆ ਸੀ। ਉਥੇ ਫਲਾਣਾ ਮਿਲਿਆ। ਉਸ ਨੇ ਮੇਰਾ ਆਦਰ ਨਾ ਕਰਿਆ, ਫਲਾਣਾ ਕੰਮ ਨਾ ਕਰਿਆ। ਕਰਦਾ ਭਜਨ ਹੈ ਫਿਰਦਾ ਸਿਮ੍ਰਤੀ ਦੇ ਵਿਚ ।

ਇਨ੍ਹਾਂ ਪੰਜਾਂ ਚਿੱਤ ਦੀਆਂ ਹਾਲਤਾਂ ਵਿਚੋਂ ਇਕਾਗਰਤਾ ਤੇ ਨਿਰੁੱਧ ਦੋ ਤਾਂ ਹਨ ਠੀਕ ਬਾਕੀ ਥੱਲੇ ਲਾਹੁਣ ਵਾਲੀਆਂ ਨੇ ਤਾਂ ਨਹੀਂ ਅਸੀਂ ਨਾਮ ਜਪ ਸਕਦੇ ਕਿਉਂਕਿ ਹੋਰ ਬੇਅੰਤ ਚੀਜ਼ਾਂ ਪਈਆਂ ਨੇ ਜਿਹੜੀਆਂ ਅੜਿਕਾ ਲਾਉਂਦੀਆਂ ਨੇ। ਸੰਤ ਦਸਦੇ ਨੇ ਤਰੀਕਾ ਕਿ ਤੂੰ ਹੌਲੀ-ਹੌਲੀ ਚਲਿਆ ਚਲ ਤੇ ਅਹਿਸਤਾ-ਅਹਿਸਤਾ ਤੂੰ ਇਨ੍ਹਾਂ ਨੂੰ ਜਿੱਤ ਲਏਂਗਾ।

ਹੁਣ ਮਹਾਰਾਜ ਜੀ ਕਹਿੰਦੇ ਜਿਸ ਦਾ ਪਿਆਰ ਪੈ ਗਿਆ, ਨਾਮ ਦਾ ਅਧਾਰ ਹੋ ਗਿਆ।

***ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥***
***ਪੰਨਾ – 134***

ਸਾਨੂੰ ਅਧਾਰ ਨਹੀਂ ਹੈ ਜੇ ਅਧਾਰ ਹੋ ਜਾਵੇ ਫੇਰ ਤਾਂ ਆਦਮੀ ਹਰ ਵਕਤ ਹੀ ਨਾਮ ਜਪਦਾ ਹੈ ਕਿਉਂਕਿ ਜਦੋਂ ਜਪੇਗਾ ਨਹੀਂ ਤਾਂ ਮੱਛੀ ਵਾਲਾ ਹਾਲ ਹੋ ਜਾਵੇਗਾ। ਸੋ ਮਹਾਰਾਜ ਜੀ ਕਹਿੰਦੇ

***ਬਿਖਿਆ ਰੰਗ ਕੂੜਾਵਿਆ...........॥ ਪੰਨਾ – 134***

ਜਿਹੜੇ ਪਿਆਰ ਵਿਚ ਤੂੰ ਪਿਆ ਹੋਇਆ ਹੈ, ਸੰਸਾਰ ਦੇ ਪਿਆਰਾਂ ਵਿਚ, ਇਹ ਸਭ ਕੂੜੇ ਨੇ –

***................ਦਿਸਨਿ ਸਭੇ ਛਾਰੁ॥ ਪੰਨਾ – 134***

ਇਹ ਸੁਆਹ ਨੇ, ਤੇਰੇ ਨਾਲ ਕੋਈ ਚੀਜ਼ ਨਹੀਂ ਜਾਣੀ। ਕਿਲ੍ਹਾ ਬਣਾ ਲੈ, ਜੋ ਬਣਾਉਣਾ ਹੈ, ਬਣਾ ਲੈ, ਤੇਰੇ ਨਾਲ ਤਾਂ ਕੁਝ ਨਹੀਂ ਜਾਣਾ ਤੂੰ ਕਿਉਂ ਵਿਸ਼ਿਆਂ ਦੇ ਵਿਚ ਪਿਆ ਹੋਇਆ ਹੈ। ਗੁਜ਼ਾਰਾ ਕਰ, ਸਾਵਧਾਨ ਹੋ ਕੇ ਕਰ, ਕਮਾਈ ਕਰ ਸਾਵਧਾਨ ਹੋ ਕੇ, ਡੁੱਬ ਨਾ ਉਸ ਦੇ ਵਿਚ। ਨਾਮ ਦੀ, ਅੰਮ੍ਰਿਤ ਬੂੰਦ ਦੀ ਤਲਾਸ਼ ਕਰ। ਜਿਸ ਨੂੰ ਪੀ ਕੇ ਤੂੰ ਸਦਾ ਵਾਸਤੇ ਅਮਰ ਹੋ ਜਾਏਗਾ। ਉਹ ਅੰਮ੍ਰਿਤ ਬੂੰਦ ਮਹਾਰਾਜ ਜੀ ਕਹਿੰਦੇ ਤੈਨੂੰ ਨਹੀਂ ਲੱਭਣੀ –

***ਹਹਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥***
***ਪੰਨਾ – 134***

ਸੰਤਾਂ ਨੂੰ ਮਿਲ ਕੇ ਤੈਨੂੰ ਇਸ ਅੰਮ੍ਰਿਤ ਦੀ ਕੋਈ ਸੋਝੀ ਆਏਗੀ। ਅੰਮ੍ਰਿਤ ਤੇਰੇ ਅੰਦਰ ਹੈ।

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥***
***ਪੰਨਾ – 644***

ਜਿਵੇਂ ਮਿਰਗ ਨੂੰ ਨਹੀਂ ਪਤਾ ਕਿ ਮੇਰੀ ਨਾਭੀ ਦੇ ਅੰਦਰ ਕਸਤੂਰੀ ਹੈ। ਇਸੇ ਤਰ੍ਹਾਂ ਸਾਨੂੰ ਨਹੀਂ ਪਤਾ ਕਿ ਸਾਡੇ ਅੰਦਰ ਅੰਮ੍ਰਿਤ ਹੈ। ਮਹਾਰਾਜ ਜੀ ਕਹਿੰਦੇ ਤੇਰੇ ਅੰਦਰ ਹੈ –

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ – 293***

ਇਹ ਤੂੰ ਸੰਤਾਂ ਨੂੰ ਮਿਲ ਕੇ ਪੀ ਲੈ-

***ਵਣ ਤਿਣੁ ਪ੍ਰਭ ਸੰਗਿ ਮਉਲਿਆ..........॥***
***ਪੰਨਾ – 134***

ਜਿੰਨਾ ਖੇੜਾ ਦਿਸਦਾ ਹੈ ਇਹ ਚੇਤਨ ਜੋਤ ਕਰਕੇ ਦਿਸਦਾ ਹੈ ਨਹੀਂ ਤਾਂ ਇਥੇ ਕੁਝ ਵੀ ਨਾ ਹੋਵੇ। ਉਹ ਖੇੜਾ ਜਦੋਂ ਆਦਮੀ ਅੰਦਰ ਆਉਂਦਾ ਹੈ ਤਾਂ ਇਹ ਵੀ ਖਿੜ ਜਾਂਦਾ ਹੈ –

***...............ਸੰਮ੍ਰਥ ਪੁਰਖ ਅਪਾਰੁ ॥***
***ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥***
***ਪੰਨਾ – 134***

ਸਾਡੇ ਜਿਹੜੇ ਸ਼ੁਭ ਕਰਮ ਨੇ ਉਹ ਜਦੋਂ ਨਿਸ਼ਕਾਮ ਕਰਮ ਬਣ ਜਾਣਗੇ ਫੇਰ ਅਸੀਂ ਉਪਾਸ਼ਨਾ ਵਿਚ ਆਵਾਂਗੇ, ਉਪਾਸ਼ਨਾ ਤੋਂ ਬਾਅਦ ਗਿਆਨ ਵਿਚ ਜਾਵਾਂਗੇ। ਗਿਆਨ ਦੀ ਆਖਰੀ ਅਵਸਥਾ ਮਹਾਂਪੁਰਸ਼ਾਂ ਦੀ ਕਿਰਪਾ ਦੇ ਨਾਲ – ਗੁਰ ਪ੍ਰਸਾਦਿ॥ ਨਾਲ ਟੁੱਟਦੀ ਹੈ ਤਾਂ ਭਾਈ ਪਿਆਰਿਆ ਤੂੰ ਮਿਲ ਸਕੇਂਗਾ ਪ੍ਰਮੇਸ਼ਰ ਨੂੰ।

***ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥***
***ਪੰਨਾ – 134***

ਅਸੀਂ ਬਲਿਹਾਰ ਜਾਂਦੇ ਹਾਂ ਜਿਨ੍ਹਾਂ ਨੇ ਇਸ ਬਿਖਿਆ ਸੰਸਾਰ ਵਿਚ ਰਹਿ ਕੇ ਪ੍ਰਭੂ ਨੂੰ ਪਾ ਲਿਆ।

***ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥***
***ਪੰਨਾ – 134***

ਹੇ ਵਾਹਿਗੁਰੂ ਤੂੰ ਕਿਰਪਾ ਕਰ, ਇਹ ਤੱਤ ਮਹਾਰਾਜ ਦਸਦੇ ਨੇ ਕਿ ਇਹ ਸ਼ਬਦ ਜਿਹੜਾ ਹੈ ਮਹਾਰਾਜ ਜੀ ਦਾ ਇਹ ਸਵਾਰ ਦਿੰਦਾ ਹੈ ਸਾਰੀਆਂ ਚੀਜ਼ਾਂ ਨੂੰ। ਸਵਾਰਣਹਾਰ ਹੈ ਇਹ ਜਿਹੜਾ ਮੰਤਰ ਵਾਹਿਗੁਰੂ ਤੁਹਾਨੂੰ ਮਿਲਿਆ ਹੈ। ਹੁਣ ਕਹਿੰਦੇ ਇਹ ਮਹੀਨਾ ਵਧੀਆ ਕਿਸ ਨੂੰ ਲਗਦਾ ਹੈ? ਇਹ ਸੁਹਾਵਾ ਸਾਨੂੰ ਕਿਉਂ ਨਹੀਂ ਲਗਾ ਕਿਉਂਕਿ ਅਸੀਂ ਚਿੰਤਾ ਤੇ ਵਾਸ਼ਨਾ ਦੇ ਘੇਰੇ ਹੋਏ ਹਾਂ। ਇਹ ਸੋਹਣਾ ਲਗਦਾ ਹੈ ਪੜ੍ਹੋ ਪਿਆਰ ਨਾਲ–

***ਧਾਰਨਾ – ਜਿਹੜੇ ਵਾਹਿਗੁਰੂ–ਵਾਹਿਗੁਰੂ ਜਪਦੇ,***
***ਸਾਵਣ ਲਗਦਾ ਪਿਆਰਾ – 2, 2.***
***ਜਿਹੜੇ ਵਾਹਿਗੁਰੂ–ਵਾਹਿਗੁਰੂ ਜਪਦੇ –2, 2.***
***ਜਿਹੜੇ ਵਾਹਿਗੁਰੂ–ਵਾਹਿਗੁਰੂ ਜਪਦੇ..., – 2.***

ਸੋ ਏਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਨੇ ਸਿਧਾਂਤ ਦੱਸਿਆ ਹੈ –

***ਸਾਵਣੁ ਤਿਨਾ ਸੁਹਾਗਣੀ ਜਿਨ ਰਾਮਨਾਮੁ ਉਰਿ ਹਾਰੁ ॥***
***ਪੰਨਾ – 134***

ਜਿਸ ਨੇ ਰਾਮ ਦੇ ਨਾਮ ਦਾ ਗਲ ਵਿਚ ਹਾਰ ਪਾ ਲਿਆ, ਹਰ ਵਕਤ ਪ੍ਰਮੇਸ਼ਰ ਦਾ ਨਾਮ ਜਿਸ ਦੇ ਮੁੱਖ'ਚੋਂ ਨਿਕਲਦਾ ਹੈ, ਉਸ ਨੂੰ ਪਿਆਰਾ ਲਗਦਾ ਹੈ ਇਹ ਸਾਰਾ ਮਹੀਨਾ। ਦੂਸਰਾ ਇਹ ਕਿ ਮਾਨਸ ਜਨਮ ਦਾ ਉਸੇ ਨੂੰ ਅਨੰਦ ਆਉਂਦਾ ਹੈ ਜਿਹੜਾ ਬੰਦਗੀ ਕਰਦਾ ਹੈ। ਉਸ ਨੂੰ ਸਾਵਣ ਸਮਝ ਲਓ। ਸੋ ਇਸ ਤਰ੍ਹਾਂ ਜਿਹੜੀਆਂ ਬੇਨਤੀਆਂ ਆਪ ਨੂੰ ਕੀਤੀਆਂ ਗਈਆਂ ਨੇ – ਕੁਝ ਬਹੁਤ ਔਖੀਆਂ ਸਨ। ਸਾਖੀਆਂ ਨਹੀਂ ਮੈਂ ਬਹੁਤੀਆਂ ਸੁਣਾਈਆਂ ਤਾਂ ਕਿ ਕੰਮ ਦੀ ਗੱਲ ਸਮਝਣ ਦਾ ਯਤਨ ਕਰੀਏ ਤੇ ਸਮਝ ਕੇ ਉਸ ਤੇ ਚੱਲੀਏ ਸਾਧ–ਸੰਗਤ ਜੀ! ਤਰੱਕੀ ਕਰੋ ਜਿਵੇਂ student (ਵਿਦਿਆਰਥੀ) ਕਹਿੰਦਾ ਹੈ ਕਿ ਮੇਰਾ ਇਮਤਿਹਾਨ ਹੋ ਗਿਆ ਮੈਂ ਹੁਣ ਤੀਸਰੀ ਵਿਚ ਹੋ ਗਿਆ, ਚੌਥੀ ਵਿਚ, ਦਸਵੀਂ ਵਿਚ, ਬਾਰ੍ਹਵੀ ਵਿਚ ਮੈਂ ਹੁਣ ਬੀ,ਏ. ਕਰ ਲਈ, ਐਮ, ਏ. ਕਰ ਲਈ ਤੇ ਹੁਣ d.lit. ਕਰ ਰਿਹਾ ਹਾਂ। ਮਹਾਰਾਜ ਜੀ ਕਹਿੰਦੇ ਇਹ ਵੀ ਚਾਟਸਾਲ (school) ਹੈ, ਜਿਹੜੀ ਸਤਿਸੰਤ ਹੈ। ਇਸ ਦੇ ਵਿਚ teacher ਨੂੰ ਬੜਾ ਮੁਸ਼ਕਲ ਹੁੰਦਾ ਹੈ। teacher (ਅਧਿਆਪਕ) ਇਕ ਹੈ student (ਵਿਦਿਆਰਥੀ) ਕੋਈ ਦੂਸਰੀ ਦਾ ਹੈ, ਦਸਵੀਂ ਦਾ, ਕੋਈ ph.d ਦਾ। ਉਸ ਨੂੰ ਸਭ ਨੂੰ ਪੜਾਉਣਾ ਪੈਂਦਾ ਹੈ।

ਮਹਾਰਾਜ ਜੀ ਕਹਿੰਦੇ ਹੁੰਦੇ। ਇਕ ਦਿਨ ਪ੍ਰੋਫੈਸਰ ਬੈਠੇ ਸਨ।

ਮਹਾਰਾਜ ਜੀ ਕਹਿੰਦੇ, "ਤੁਸੀਂ ਕਿਹੜੀ ਕਲਾਸ ਲੈਂਦੇ ਹੋ?

ਕਹਿੰਦਾ, "ਜੀ! ਐਮ.ਏ ਦੀ।"

ਮਹਾਰਾਜ ਜੀ ਕਹਿੰਦੇ, "ਬੀ.ਏ. ਦੀ ਕਲਾਸ ਨਹੀਂ ਲੈਂਦੇ?"

ਕਹਿੰਦਾ, "ਨਾਂਹ ਜੀ! ਸਾਡਾ status (ਆਹੁਦਾ) ਉਚਾ ਹੈ ਜੀ! ਅਸੀਂ ਐਮ.ਏ. ਨੂੰ ਪੜ੍ਹਾਉਂਦੇ ਹਾਂ।" Ph.D ਵਾਲੇ ਨੂੰ ਕਹਿੰਦੇ ਤੂੰ ਐਮ.ਏ. ਵਾਲੇ ਨੂੰ ਨਹੀਂ ਪੜ੍ਹਾਉਂਦਾ? ਕਹਿੰਦਾ ਕਿ ਨਾਂਹ ਜੀ! ਮੈਂ ਤਾਂ Ph.d ਨੂੰ ਹੀ ਪੜ੍ਹਾਉਂਦਾ ਹਾਂ। ਮਹਾਰਾਜ ਜੀ ਹੱਸ ਪਏ।

ਸਾਰੇ ਕਹਿਣ ਲੱਗੇ, "ਮਹਾਰਾਜ! ਕੀ ਗੱਲ?"

ਕਹਿੰਦੇ, "ਸਾਡੇ student (ਵਿਦਿਆਰਥੀ) ਪਹਿਲੀ ਤੋਂ Ph. d ਤੱਕ ਦੇ ਹੁੰਦੇ ਨੇ ਤੇ ਸਾਰਿਆਂ ਨੂੰ lesson (ਸਬਕ) ਦੇਣਾ ਪੈਂਦਾ ਹੈ। "

ਮਹਾਰਾਜ ਜੀ ਦੇ ਬਚਨ ਸੁਣੋ ਚੌਥੇ ਪਦ ਦੇ ਬਚਨ ਆਉਣਗੇ, ਸਾਖੀ ਗਨਕਾ ਦੀ ਸੁਣਾਉਣਗੇ। ਗਨਕਾ ਦੀ ਸਾਖੀ ਹੈ ਪਹਿਲੀ ਜਮਾਤ ਵਾਲਿਆ ਲਈ, ਉਤਲੇ ਬਚਨ ਹਨ ਉੱਚੀ ਅਵਸਥਾ ਵਾਲਿਆਂ ਲਈ। ਸੋ ਜੋ ਆਪਾਂ ਨੇ ਬਚਨ ਸੁਣੇ ਨੇ ਉਨ੍ਹਾਂ ਨੂੰ ਹਿਰਦੇ ਵਿਚ ਧਾਰਨ ਦਾ ਯਤਨ ਕਰੋ। ਰਿਕਾਰਡ ਹੋਏ ਹੋਏ ਨੇ ਫਿਲਮਾਂ ਲੈ ਲਓ, ਟੇਪਾਂ ਲੈ ਲਓ। ਲਿਖਤ ਵਿਚ ਆ ਜਾਣੇ ਨੇ। ਸਾਂਭ ਕੇ ਰੱਖੋ। ਆਤਮ–ਮਾਰਗ ਕਿਉਂ ਚਲਾਇਆ ਹੈ? ਮੈਂ ਚਲਾਉਂਦਾ ਨਹੀਂ ਸੀ ਮੈਨੂੰ ਪਤਾ ਸੀ ਕਿ ਇਹ ਬਹੁਤ ਵੱਡਾ ਕੰਮ ਹੈ। ਹੁਣ ਹੁਕਮ ਦੇ ਵਿਚ ਆ ਗਿਆ ਕਿ ਜਿਹੜਾ ਰਿਕਾਰਡ ਕਰਦੇ ਨੇ ਲਿਖਤ ਰੂਪ ਦੇ ਅੰਦਰ, ਜੇ ਕਹਿੰਦਾ ਹੈ ਕਿ ਮੈਂ ਪੜ੍ਹਨਾ ਨਹੀਂ ਜਾਣਦਾ, ਤੂੰ ਨਾ ਪੜ੍ਹ ਪਰ ਆਪਣੇ ਬੱਚਿਆਂ ਵਾਸਤੇ ਲੈ ਕੇ ਰੱਖ ਲੈ, ਤੇਰੇ ਬੱਚਿਆਂ ਨੂੰ ਜੀਵਨ ਦਾਨ ਮਿਲ ਜਾਏਗਾ, ਸੋਝੀ ਆ ਜਾਏਗੀ, ਤੇਰੇ ਤੋਂ ਨਹੀਂ ਪੜ੍ਹ ਹੁੰਦਾ, ਨਾ ਪੜ੍ਹ; ਲੈ ਕੇ ਰੱਖ ਲੈ, ਬੇਅੰਤ ਲਿਟਰੇਚਰ ਬਣ ਜਾਣਾ ਹੈ, ਟੋਲ੍ਹਦੇ ਫਿਰਨਾਂ ਹੈ ਇਕ ਦਿਨ ਦੁਨੀਆਂ ਨੇ ਇਹ ਲਿਟਰੇਚਰ ਕਿ 'ਆਤਮ ਮਾਰਗ' ਲੱਭ ਜਾਏ ਕਿਉਂਕਿ ਇਹਦੇ ਵਿਚ ਸਾਰਾ ਹੀ ਸਤਿ ਹੈ, ਉਹ ਬਚਨ ਹਨ ਜਿਹੜੇ ਕਿਤੋਂ ਲੱਭਦੇ ਨਹੀਂ ਹਨ, ਸਾਰੇ ਸਾਦੀ ਬੋਲੀ ਵਿਚ ਦੱਸੇ ਹੋਏ ਹਨ, ਕੋਈ ਔਖਾ ਸ਼ਬਦ ਵਰਤਿਆ ਹੀ ਨਹੀਂ, ਜਿਵੇਂ ਮੈਂ ਹੁਣ ਬੋਲ ਰਿਹਾ ਹਾਂ, ਇਸੇ ਤਰ੍ਹਾਂ ਬੋਲਿਆ ਹੋਇਆ ਹੈ। ਜੇ ਤੈਨੂੰ ਹੁਣ ਕੰਮ ਜ਼ਿਆਦਾ ਲਗਦਾ ਹੈ ਤੇ ਪੜ੍ਹ ਨਹੀਂ ਹੁੰਦਾ ਤਾਂ ਲੈ ਕੇ ਰੱਖ ਲੈ, ਬੁਢਾਪੇ 'ਚ ਆ ਕੇ ਪੜ੍ਹ ਲੈਣਾ। ਇਹ ਸਦਾ ਹੀ ਅਮਰ ਹੈ, ਕਿਉਂਕਿ ਗੁਰਬਾਣੀ ਕਦੇ ਪੁਰਾਣੀ ਨਹੀਂ ਹੁੰਦੀ, ਇਹ ਗੁਰਬਾਣੀ ਦਾ ਅਰਥ ਹੈ ਇਹ ਕਿਵੇਂ ਪੁਰਾਣਾ ਹੋ ਜਾਵੇਗਾ।

ਸੋ ਹੁਣ ਮੀਡੀਆ ਆ ਗਿਆ, ਗੁਰੂ ਨਾਨਕ ਪਾਤਸ਼ਾਹ ਵੇਲੇ ਜੇ ਇਹ ਸਾਰਾ system ਹੁੰਦਾ ਤਾਂ ਸਾਰਾ ਕੁਛ ਰਿਕਾਰਡ ਹੋ ਜਾਣਾ ਸੀ। ਪਰ ਹੁਣ ਤਾਂ ਸਾਇੰਸ ਨੇ ਬਹੁਤ ਤਰੱਕੀ ਕਰ ਲਈ ਸਭ ਕੁਛ ਆ ਗਿਆ, ਆਹ ਛੋਟਾ ਜਿਹਾ ਹੁੰਦਾ ਹੈ ਕੰਪਿਊਟਰ ਜੇ ਤੁਸੀਂ ਗੁਰੂ ਗ੍ਰੰਥ ਸਾਹਿਬ ਦਾ ਕੋਈ

(ਬਾਕੀ ਪੰਨਾ 57 ਤੇ)

# ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ

*ਗਿਆਨੀ ਮੇਹਰ ਸਿੰਘ*

## ਕਲਕੱਤਾ ਫੇਰੀ

ਅਫਰੀਕਾ ਤੋਂ ਵਾਪਸੀ ਸਮੇਂ ਪੰਜਾਬੋਂ ਬਾਹਰ ਦੀਆਂ ਸੰਗਤਾਂ ਨੇ ਵੀ ਫਿਰ ਲਾਭ ਪ੍ਰਾਪਤ ਕਰਨ ਦੀ ਲਾਲਸਾ ਪ੍ਰਗਟ ਕੀਤੀ। ਕਲਕੱਤੇ ਦੇ ਗੁਰਮੁਖਾਂ ਨੇ ਬੰਤਾ ਸਿੰਘ ਜੀ ਖਟੜਾ ਨੂੰ ਸੱਦਾ ਦੇ ਕੇ ਭੇਜਿਆ ਸੀ। ਸੰਤ ਜੀ ਮਹਾਰਾਜ ਸਟੇਸ਼ਨ ਵੈਗਨ ਰਾਹੀਂ ਸਫਰ ਕਰਨ ਦੀ ਸਲਾਹ ਬਣਾਈ। ਇਸਦੇ ਦੋ ਲਾਭ ਸਨ। ਇਕ ਸਫਰ ਸਾਂਝਾ ਸੁਖਾਵਾਂ ਤੇ ਮਨ ਮਰਜ਼ੀ ਅਨੁਸਾਰ ਜਿਥੇ ਚਾਹੋ ਆਰਾਮ ਕਰਨ ਦਾ ਸੀ। ਸੋ ਆਪ ਜੀ ਨੇ ਇਹ ਸਫਰ ਤਿੰਨ ਦਿਨਾਂ ਅੰਦਰ ਮੁਕਾਇਆ ਤੇ ਨਾਲ ਹੀ ਰਾਹ ਵਿਚ ਕਥਾ ਕੀਰਤਨ ਦੇ ਦਰਸ਼ਨ ਮੇਲੇ ਦੇ ਪ੍ਰਵਾਹ ਵੀ ਚਲਦੇ ਰਹੇ। ਕੀਰਤਨ ਤੇ ਫਿਰ ਗੁਰੂ ਕੇ ਲੰਗਰ ਦੀ ਪਰੰਪਰਾ ਸੰਤ ਜੀ ਮਹਾਰਾਜ ਦੀ ਬੁਨਿਆਦੀ ਗੱਲ ਹੈ ਜੋ ਉਹ ਹਰ ਜਗ੍ਹਾ ਹੀ ਚਲਾਉਂਦੇ ਸਨ।

ਕਲਕੱਤੇ ਸਿੰਘ ਸਭਾ ਦੇ ਸਥਾਨ ਜਗਤ ਸੁਧਾਰ ਵਿਖੇ ਪਹਿਲਾਂ ਲੰਗਰ ਨਹੀਂ ਸੀ ਚਲਦਾ। ਆਏ ਗਏ ਪ੍ਰੇਮੀ ਸੱਜਣ ਰੋਟੀ ਆਪ ਹੀ ਬਣਾ ਕੇ ਛਕਦੇ ਸਨ। ਪਹਿਲੀ ਵਾਰੀ ਸੰਤ ਈਸ਼ਰ ਸਿੰਘ ਜੀ ਮਹਾਰਾਜ ਜਦੋਂ ਇਥੇ ਕੀਰਤਨ ਕਰਨ ਆਏ, ਤਦ ਆਪ ਜੀ ਨੇ ਲੰਗਰ ਦੀ ਗੱਲ ਚਲਾਈ। ਜਦੋਂ ਪਤਾ ਲੱਗਾ ਕਿ ਲੰਗਰ ਨਹੀਂ ਹੈ ਤਦ ਆਪ ਜੀ ਨੇ ਕਿਹਾ ਸੀ, "ਭਾਈ ਜਿਥੇ ਗੁਰੂ ਦਾ ਲੰਗਰ ਨਹੀਂ ਉਥੇ ਗੁਰਦੁਵਾਰਾ ਵੀ ਕੋਈ ਬਹੁਤ ਅਰਥ ਨਹੀਂ ਰੱਖਦਾ। ਲੰਗਰ ਤੋਂ ਹੀ ਤੁਸੀਂ ਗੁਰਦਵਾਰੇ ਦੇ ਪ੍ਰਬੰਧ ਤੇ ਉਸ ਦੀ ਮਰਯਾਦਾ ਤੇ ਫਿਰ ਚੰਗੇ ਸਾਊ ਪ੍ਰਬੰਧ ਦਾ ਅੰਦਾਜ਼ਾ ਲਗਾ ਸਕਦੇ ਹੋ। ਬਗੈਰ ਲੰਗਰ ਖਾਲਸਾ ਜੀ ਦਾ ਅਸਥਾਨ ਅਧੂਰਾ ਤੇ ਸਿੱਖੀ ਮਰਯਾਦਾ ਦੇ ਅਨੁਕੂਲ ਨਹੀਂ ਹੈ।" ਸੋ ਆਪ ਜੀ ਨੇ ਲੰਗਰ ਚਾਲੂ ਕਰਵਾਇਆ ਜੋ ਹੁਣ ਤੱਕ ਚਲਦਾ ਹੈ।

ਸੰਤ ਜੀ ਮਹਾਰਾਜ ਦੇ ਦੋ ਮਹੀਨੇ ਦੇ ਕੀਰਤਨ ਦਾ ਫਲ ਇਹ ਹੋਇਆ ਕਿ ਜਿਥੇ ਰੋਜ਼ ਹੀ ਲੋਕ ਸ਼ਰਾਬ ਪੀ ਕੇ ਸ਼ਾਮ ਨੂੰ ਕਲੱਬਾਂ, ਹੋਟਲਾਂ ਤੇ ਪਾਰਕਾਂ ਦੀ ਰਾਹ ਫੜਦੇ ਸਨ, ਹੁਣ ਮਹਾਰਾਜ ਦੀ ਹਾਜ਼ਰੀ ਭਰਨ ਤੇ ਫਿਰ ਹਰੀ ਕੀਰਤਨ ਤੇ ਹਰੀ ਜਸ ਗਾਇਨ ਕਰਨ ਤੇ ਫਿਰ ਸੁਣਨ ਵਿਚ ਬਤੀਤ ਹੁੰਦਾ ਸੀ। ਸੈਂਕੜੇ ਹੀ ਸੱਜਣਾਂ ਨੇ ਸ਼ਰਾਬ ਦਾ ਤਿਆਗ ਕੀਤਾ ਤੇ ਬੁਰੀ ਸੰਗਤ ਦਾ ਤਿਆਗ ਕਰਕੇ ਚੰਗੀ ਸੰਗਤ ਦੀ ਰਾਹ ਫੜੀ। ਸੈਂਕੜੇ ਹੀ ਨਿਤਨੇਮੀ ਬਣੇ ਅਤੀ ਉਤਮ ਕਰਮ ਲੋਕਾਂ ਦੇ ਮਾਲਕ ਸੱਜਣਾਂ ਨੇ ਸਿਮਰਨ ਤੇ ਸਾਧਨ ਵੱਲ ਵੀ ਧਿਆਨ ਕੀਤਾ ਤੇ ਲਿਵ ਰਾਹੀਂ ਆਤਮ ਦੇਸ਼ ਦੀ ਸੈਰ ਕਰਨ ਦੇ ਉਪਰਾਲੇ ਆਰੰਭੇ ਸਨ। ਖਟੜੇ ਵਾਲੇ ਸਰਦਾਰਾਂ ਦੇ ਪਰਿਵਾਰ ਦੀ ਮਹਾਨਤਾ ਇਹ ਸੀ ਕਿ ਉਹ ਪਹਿਲਾਂ ਹੀ ਸੰਤ ਸੇਵੀ ਸਨ। ਹੁਣ ਹੋਰ ਵੀ ਧੀਰਜ ਧਰਮ ਵਾਲੇ ਬਣ ਗਏ।

## ਰਾਂਚੀ ਫੇਰੀ

ਰਾਂਚੀ ਬਿਹਾਰ ਦੀ ਅਤੀ ਰਮਣੀਕ ਤੇ ਸ਼ਾਨਦਾਰ ਰਾਜਧਾਨੀ ਨੰਬਰ ਦੋ ਹੈ। ਜਿਸ ਤਰ੍ਹਾਂ ਚੰਡੀਗੜ੍ਹ ਤੋਂ ਪਹਿਲਾਂ ਪੰਜਾਬ ਸਰਕਾਰ ਗਰਮੀਆਂ ਸ਼ਿਮਲੇ ਹੀ ਕੱਟਦੀ ਸੀ, ਇਸੇ ਤਰ੍ਹਾਂ ਬਿਹਾਰ ਦੀ ਰਾਜ ਸਰਕਾਰ ਦੇ ਦਫਤਰ ਕਈ ਵਾਰੀ ਰਾਂਚੀ ਪੁੱਜਦੇ ਹਨ। ਰਾਂਚੀ ਇਕ ਵੱਡੀ ਫੌਜੀ ਛਾਉਣੀ ਵੀ ਹੈ ਤੇ ਬਿਹਾਰ ਬੰਗਾਲ ਜਾਣ ਵਾਲੇ ਹਰ ਵੱਡੇ ਜਥੇ ਨੂੰ ਜੇ ਰਾਂਚੀ ਜਾਣ ਦਾ ਮਾਣ ਪ੍ਰਾਪਤ ਹੋਵੇ ਤਦ ਉਹ ਪ੍ਰਸੰਨ ਹੋ ਜਾਂਦਾ ਹੈ।

ਰਾਂਚੀ ਦੇ ਮਿਲਟਰੀ ਦੇ ਠੇਕੇਦਾਰ ਸਰਦਾਰ ਬਲਵੰਤ ਸਿੰਘ ਜੀ ਨੇ ਹੋਰ ਸੰਗਤਾਂ ਨੂੰ ਨਾਲ ਲਿਆ ਤੇ ਕਲਕੱਤੇ ਤੋਂ ਸੰਤ ਜੀ ਮਹਾਰਾਜ ਤੋਂ ਸਮਾਂ ਲੈ ਕੇ ਰਾਂਚੀ ਦਰਸ਼ਨ ਦੇਣ ਲਈ ਬੇਨਤੀ ਕੀਤੀ। ਸਰਦਾਰ ਦਰਸ਼ਨ ਸਿੰਘ ਜੀ ਦੀ ਨਵੀਂ ਕੋਠੀ ਦਾ ਉਦਘਾਟਨ ਵੀ ਆਪ ਜੀ ਪਾਸੋਂ ਅਖੰਡ ਪਾਠ ਉਪਰੰਤ ਕਰਾਉਣ ਦੀ ਬੇਨਤੀ ਕੀਤੀ ਗਈ। ਮਾਰਚ 1953 ਨੂੰ ਆਪ ਰਾਂਚੀ ਪੁੱਜ ਗਏ।

ਕਲਕੱਤੇ ਦੀਆਂ ਸੰਗਤਾਂ ਦਾ ਪ੍ਰੇਮ ਇਤਨਾ ਪ੍ਰਬਲ ਸੀ ਕਿ ਕਾਰਾਂ ਤੇ ਬਸਾਂ ਅੰਦਰ ਸੈਂਕੜੇ ਪ੍ਰੇਮੀ ਸੰਤ ਮਹਾਰਾਜ ਦੇ ਨਾਲ ਹੀ ਰਾਂਚੀ ਤੱਕ ਪੁੱਜੇ ਤੇ ਵਾਪਸੀ ਪਰ ਫਿਰ ਛੇਤੀ ਹੀ ਕਲਕੱਤੇ ਫੇਰੀ ਦੇ ਵਾਅਦੇ ਨਾਲ ਹੀ ਆਪ ਜੀ ਤੋਂ ਵਾਪਸੀ ਲਈ ਸੀ। ਰਾਂਚੀ ਤੋਂ ਬਾਹਰ ਹੀ ਸਿੱਖ ਸੰਗਤਾਂ ਸੰਤ ਮੋਹਨ ਸਿੰਘ ਜੀ ਸਮੇਤ ਸਵਾਗਤ ਲਈ ਪੁੱਜੀਆਂ। ਗੋਲੇ ਤੇ ਫੋਕੇ ਫਾਇਰ ਕਰਕੇ ਖੁਸ਼ੀਆਂ ਦਾ ਪ੍ਰਗਟਾਵਾ ਕੀਤਾ ਸੀ। ਦੀਵਾਨ ਆਰੰਭ ਹੋਏ। ਸੰਗਤਾਂ ਦੀ ਗਿਣਤੀ ਹਰ ਦਿਨ ਵਧਦੀ ਗਈ। ਆਮ ਲੋਕ ਅਤੇ ਫੌਜੀ ਵੀਰ ਅਧਿਕਾਰੀ ਦਰਸ਼ਨ ਕਰਦੇ ਸਨ। ਫਿਰ ਕਈ ਵੱਡੇ ਅਫਸਰਾਂ ਦੇ ਘਰੀਂ ਚਰਨ ਪਵਾਉਣ ਲਈ ਕਿਹਾ। ਸੋ ਪ੍ਰਵਾਨ ਹੋਣ ਤੇ ਤਕਰੀਬਨ ਹਰ ਪ੍ਰੇਮੀ ਦੀ ਭਾਵਨਾ ਪੂਰੀ ਕੀਤੀ ਪਰ ਸੰਗਤਾਂ ਦੀ ਇਹ ਇੱਛਾ ਕਿ ਹਰ ਘਰ ਚਰਨ ਪੈ ਸਕਣ ਸੰਤ ਮਹਾਰਾਜ ਕਦੇ ਵੀ ਪੂਰੀ ਨਹੀਂ ਕਰ ਸਕੇ। ਰਾਂਚੀ ਤੋਂ ਮੁੜਦਿਆਂ ਕਾਨ੍ਹਪੁਰ ਸਿੰਘ ਸਭਾ ਅੰਦਰ ਦੀਵਾਨ ਹੋਣ ਪਿਛੋਂ ਤਖਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਦੇ ਚਰਨ ਪਰਸੇ। ਦੀਵਾਨ ਸਜਦੇ ਰਹੇ। ਤਖਤ ਸਾਹਿਬ ਵਲੋਂ ਸੰਤ ਜੀ ਮਹਾਰਾਜ ਨੂੰ ਸਿਰੋਪਾਉ ਸ੍ਰੀ ਸਾਹਿਬ ਤੇ 125 ਦਮੜੇ ਭੇਟ ਕੀਤੇ ਗਏ। ਸੰਤ ਜੀ ਮਹਾਰਾਜ ਦੇ ਜੀਵਨ ਆਦਰਸ਼ ਨੂੰ ਮੁੱਖ ਰੱਖ ਕੇ 125 ਹੋਰ ਕੋਲੋਂ ਪਾ ਕੇ ਤਖਤ ਸਾਹਿਬ ਨੂੰ ਭੇਟ ਕੀਤੇ ਤੇ ਫਿਰ ਕੜਾਹ ਪ੍ਰਸਾਦਿ ਦੀ ਖੁੱਲੀ ਦੇਗ ਤੇ ਲੰਗਰ ਲਈ ਹੋਰ ਵੀ ਮਾਇਆ ਭੇਟ ਕੀਤੀ। ਸੰਤ ਜੀ ਮਹਾਰਾਜ ਦਾ ਨਿਯਮ ਸੀ ਕਿ ਕਿਸੇ ਵੀ ਗੁਰਦੁਵਾਰੇ ਧਰਮ ਸਥਾਨ ਤੇ ਸਕੂਲ ਕਾਲਜ ਤੋਂ ਦੀਵਾਨਾਂ ਸਮੇਂ ਕੋਈ ਮਾਇਆ ਨਹੀਂ ਲੈਣੀ ਸਗੋਂ ਹੋਰ ਕੋਲੋਂ ਭੇਟਾ ਦੇਣੀ। ਇਹ ਨਿਯਮ ਜੀਵਨ ਪ੍ਰਯੰਤ ਨਾਲ ਰਿਹਾ।

## ਕਸ਼ਮੀਰ ਕਿਉਂ ਗਏ ?

ਸੰਤ ਜੀ ਮਹਾਰਾਜ ਇਕ ਬੀਬੀ ਜੀ ਦੀ ਪ੍ਰਾਰਥਨਾ ਤੇ ਰੋਜ਼ ਦੀ ਅਰਦਾਸ ਸੁਣ ਮਨਸੂਰੀ ਗਏ ਸਨ। ਪਰ ਛੇਤੀ ਹੀ ਉਥੋਂ ਚੱਲ ਕੇ ਪਤਾ ਨਹੀਂ ਕਿਉਂ ਵਾਹੋ ਦਾਹੀ ਕਸ਼ਮੀਰ ਵੱਲ

ਨੂੰ ਹੋ ਤੁਰੇ ਸਨ। ਮਾਨੋ ਕੋਈ ਮਹਾਨ ਚੁੰਬਕ ਪੱਥਰ ਖਿੱਚ ਕੇ ਉਹਨਾਂ ਨੂੰ ਲੋਹੇਵਤ ਆਪਣੇ ਵੱਲ ਲਈ ਆਂਦਾ ਹੋਵੇ, ਸੰਗਤ ਦੇ ਸਰੀਰ ਹੈਰਾਨ ਵੀ ਸਨ ਪਰ ਬਾਬਾ ਜੀ ਮਸਤ ਸਨ। ਉਹ ਜਾਣਦੇ ਸਨ ਕਿ ਸੰਤ ਜੀ ਮਹਾਰਾਜ ਨੂੰ ਕਾਫੀ ਦੇਰ ਪਿਛੋਂ ਸਾਨੂੰ ਸਮਝ ਪੈਂਦੀ ਹੈ ਕਿ ਉਹ ਕਿਥੇ ਤੇ ਕਦੋਂ ਜਾਂਦੇ ਹਨ।

ਮਨਸੂਰੀ ਤੋਂ ਵਾਪਸ ਆ ਕੇ ਸੰਤ ਮਹਾਰਾਜ ਨੇ ਫੁਰਮਾਇਆ ਸੀ ਬਈ ਪ੍ਰਤੀਤ ਦੇਂਦੀ ਹੈ ਕਿ ਕਸ਼ਮੀਰ ਦੀ ਬਰਫਾਂ ਦੀ ਠੰਡੀ ਛਾਂ ਹੇਠਾਂ ਕੋਈ ਹਿਰਦਾ ਕੁਰਲਾਂਦਾ ਪਿਆ ਹੈ। ਸਾਨੂੰ ਅੰਦਰੋਂ ਸੱਦਾ ਆ ਰਿਹਾ ਹੈ। ਛੇਤੀ ਹੀ ਪੁਜੋ। ਦੂਸਰੇ ਦਿਨ ਤਿਆਰੀ ਹੋਈ। ਸਰਦਾਰ ਕਰਨੈਲ ਸਿੰਘ ਗਰੇਵਾਲ, ਗੁਰਦਿਆਲ ਸਿੰਘ ਫੋਟੋ ਗਰਾਫਰ, ਬਾਬੂ ਕਾਹਨ ਸਿੰਘ ਬਹਾਦਰ ਸਿੰਘ ਕਾਰ ਡਰਾਈਵਰ ਸੀ। ਦੂਸਰੇ ਹੀ ਦਿਨ ਆਪ ਸ੍ਰੀ ਨਗਰ ਪੁੱਜ ਗਏ। ਰਿਹਾਇਸ਼ ਬਾਰੇ ਕੋਈ ਇੰਤਜ਼ਾਮ ਕਰਨ ਹਿਤ ਸੇਵਕ ਇਕ ਪਾਸੇ ਤੁਰੇ। ਸੰਤ ਜੀ ਮਹਾਰਾਜ ਬਾਬੂ ਜੀ ਸਮੇਤ ਡਲ ਵੱਲ ਨੂੰ ਗੱਡੀ ਵਿਚ ਹੀ ਚੱਲ ਪਏ।

ਗੱਡੀ ਅਜੇ ਥੋੜੀ ਹੀ ਦੂਰ ਗਈ ਸੀ ਕਿ ਇਕ ਹੋਰ ਗੱਡੀ ਨੇ ਰਾਹ ਆ ਰੋਕਿਆ ਤੇ ਗੱਡੀ ਰੁਕੀ ਤਦ ਸਰਦਾਰ ਦਲਜੀਤ ਸਿੰਘ ਕੋਕਾ ਕੋਲਾ ਤੇ ਉਨ੍ਹਾਂ ਦੀ ਧਰਮ ਪਤਨੀ ਨੇ ਆ ਚਰਨ ਫੜੇ ਤੇ ਧਾਂਹਾਂ ਮਾਰ ਕੇ ਕਿਹਾ ਸੀ, "ਗਰੀਬ ਨਿਵਾਜ ਅਸੀਂ ਹਰ ਸਮੇਂ ਆਪ ਨੂੰ ਤਕਲੀਫ ਦੇਂਦੇ ਹਾਂ। ਹਰ ਬਿਪਤਾ ਸਮੇਂ ਆ ਬਾਂਹ ਫੜਦੇ ਹੋ। ਅਸੀਂ ਤਿੰਨ ਦਿਨ ਤੋਂ ਕੁਰਲਾ ਰਹੇ ਹਾਂ। ਸਾਡੀ ਕੋਈ ਵਾਹ ਨਹੀਂ ਚਲਦੀ।" ਇਹ ਸੰਤ ਮਹਾਰਾਜ ਨੂੰ ਉਸੇ ਜਗ੍ਹਾ ਲੈ ਗਏ ਜਿਥੇ ਬਜ਼ੇਰ ਹਾਊਸ ਬੋਟ ਘਰ ਰਿਹਾਇਸ਼ ਸੀ ਤੇ ਦਸਿਆ ਕਿ ਉਨ੍ਹਾਂ ਦਾ ਛੋਟਾ ਕਾਕਾ ਤਿੰਨ ਸਾਲਾਂ ਦਾ ਕਿਸ ਤਰ੍ਹਾਂ ਬਜਰੇ ਦੀਆਂ ਪੌੜੀਆਂ ਤੋਂ ਝੀਲ ਵਿਚ ਡਿੱਗਾ ਤੇ ਫਿਰ ਪਰਤ ਕੇ ਲੱਭਾ ਨਹੀਂ।

ਸੰਤ ਮਹਾਰਾਜ ਅੰਤਰ ਧਿਆਨ ਹੋ ਕੇ ਖੜੋ ਗਏ ਤੇ ਫੁਰਮਾਇਆ ਉਹ ਬੱਚਾ ਕਿਧਰੇ ਸੈਰ ਕਰਨ ਚਲਾ ਗਿਆ ਪਰ ਹੁਣ ਉਸ ਆਉਣਾ ਨਹੀਂ। ਦੂਸਰੇ ਸਾਲ ਦੂਸਰੇ ਸਰੀਰ ਵਿਚ ਜ਼ਰੂਰ ਤੁਹਾਡੇ ਹੀ ਘਰ ਤੁਹਾਡੀ ਹੀ ਗੋਦ ਵਿਚ ਆਵੇਗਾ। ਸੋ ਇਹ ਦੰਪਤੀ ਆਗਿਆ ਪਾ ਕੇ ਦਿੱਲੀ ਨੂੰ ਮੁੜੇ ਪਰ ਹੁਣ ਮਨ ਦੁਖੀ ਤੇ ਕਲਪਨਾ ਭਰਿਆ ਨਹੀਂ ਸਗੋਂ ਟਿਕਾਉ ਵਿਚ ਸੀ ਕਿਉਂਕਿ ਮਨ ਨੂੰ ਇੱਕ ਭਾਰੀ ਧਰਵਾਸ ਸੀ ਜੋ ਸਦਾ ਦੀ ਤਰ੍ਹਾਂ ਹਰ ਸਮੇਂ ਹੀ ਸੰਤ ਜੀ ਮਹਾਰਾਜ ਤੋਂ ਇਸ ਪਰਿਵਾਰ ਨੂੰ ਪ੍ਰਾਪਤ ਹੁੰਦਾ ਸੀ। ਇਹ ਸੱਚ ਹੈ ਕਿ ਅਗਲੇ ਸਾਲ ਬੱਚਾ ਆਇਆ ਜੋ ਚਿਰੰਜੀਵ ਹੈ।

ਇਹ ਠੀਕ ਹੈ ਜਥੇ ਨੂੰ ਭੁਲੇਖਾ ਪਾਉਣ ਹਿਤ ਆਪ ਜੀ ਨੇ ਕਸ਼ਮੀਰ ਦੀ ਸੈਰ ਵੀ ਕੀਤੀ। ਨਸ਼ਾਤ ਸ਼ਾਹੀ ਬਾਗ, ਸ਼ਾਲਾਮਾਰ ਤੱਕ ਵੀ ਫਿਰ ਕੁਦਰਤ ਦੀ ਬਖਸ਼ਿਸ਼ ਕਰਕੇ ਬਣੇ ਹੋਏ ਫੁੱਲਾਂ ਦੇ ਅਦੁੱਤੀ ਗੁਲਦਸਤੇ ਗੁਲਮਰਗ ਵੀ ਪਧਾਰੇ ਤੇ ਕੁਦਰਤ ਦੀ ਮਹਾਨ ਕਾਰਾਗਰੀ ਅੰਦਰ ਮਸਤ ਹੋ ਕੇ ਵਾਹੁ-ਵਾਹੁ ਦੇ ਆਤਮ ਨਾਦ ਵੀ ਉਚਾਰਨ ਕੀਤੇ। ਕਈ ਘੰਟੇ ਅਫੁਰ ਤੇ ਅਚਲ ਅਡੋਲ ਸਮਾਧੀਆਂ ਵੀ ਲਗਾਈਆਂ ਸਨ। ਸ਼ਾਲਾ ਮਾਰ ਦੇ ਮਾਲੀਆਂ ਨੇ ਆਪ ਜੀ ਦੇ ਸੁਗਾਤ ਵਜੋਂ ਕਸ਼ਮੀਰ ਦੇ ਫੁਲਾਂ ਦੇ ਹਾਰ ਤੇ ਗੁਲਦਸਤੇ ਭੇਟ ਕੀਤੇ। ਆਪ ਜੀ ਨੇ ਉਨ੍ਹਾਂ ਨੂੰ ਖੁਸ਼ੀਆਂ ਵੰਡਣ ਹਿਤ ਹਰ ਮਾਲੀ ਜੋ ਹਾਜ਼ਰ ਹੋਇਆ ਦੋ ਰੁਪੈ ਦਿਤੇ ਸਨ।

ਇਹ ਕਿਵੇਂ ਹੋ ਸਕਦਾ ਸੀ ਕਿ ਸਿੱਖ ਸੰਗਤਾਂ ਨੂੰ ਸੰਤ ਮਹਾਰਾਜ ਦੀ ਆਮਦ ਦਾ ਪਤਾ ਨਾ ਲੱਗੇ ਤੇ ਉਹ ਹਾਜ਼ਰੀ ਭਰ ਕੇ ਉਨ੍ਹਾਂ ਨੂੰ ਖੁਲ੍ਹੇ ਦਰਸ਼ਨ ਤੇ ਕੀਰਤਨ ਕਰਨ ਲਈ ਪ੍ਰਾਰਥਨਾ ਨਾ ਕਰਨ। ਸੋ ਸੰਗਤ ਪੁੱਜੀ ਇਤਿਹਾਸਕ ਗੁਰੂ ਅਸਥਾਨ ਗੁਰਦਵਾਰਾ ਗੁਰੂ ਹਰਗੋਬਿੰਦ ਸਾਹਿਬ ਦੇ ਚਰਨ ਪਰਸੇ ਤੇ ਫਿਰ ਰਾਤ ਸਮੇਂ ਸਾਜ਼ੀ ਨਾ ਹੁੰਦੇ ਹੋਏ ਵੀ ਲੋਕਲ ਸਾਜ਼ੀਆਂ ਸਮੇਤ ਹੀ ਹਰੀ ਜਸ ਗਾਏ। ਹਰੀ ਰੰਗ ਰਤੇ ਮਸਤ ਦੀਵਾਨੇ ਆਪ ਜੀ ਦੀ ਅੰਦਰਲੀ ਦਿਲੋਂ ਨਿਕਲੀ ਹਰ ਗੱਲ ਸੁਣ ਕੇ ਉਸੇ ਹੀ ਰੰਗ ਅੰਦਰ ਰਤੇ ਗਏ। ਜਿਨ੍ਹਾਂ ਦੇ ਅੰਦਰ ਸਤਿ ਦੇ ਨਾਮ ਦਾ ਪ੍ਰਕਾਸ਼ ਹੈ ਉਹ ਜਦੋਂ ਤੇ ਜਿਥੇ ਜਿਸ ਵੀ ਰੰਗ ਅੰਦਰ ਬੋਲਣ ਲੋਕ ਮਨਾਂ ਅੰਦਰ ਉਸ ਦਾ ਅਸਰ ਸਪਸ਼ਟ ਹੀ ਹੁੰਦਾ ਹੈ।

## ਸੰਤ ਸਰਾਪੀ ਧਰਤੀ

ਬੱਚੇ ਸਦਾ ਹੀ ਅਖੜ ਤੇ ਖਰੂਦੀ ਹੁੰਦੇ ਹਨ। ਕਈ ਵਾਰੀ ਉਨ੍ਹਾਂ ਦੀ ਕੀਤੀ ਹੋਈ ਕੋਈ ਸ਼ਰਾਰਤ ਤੇ ਮੰਦੀ ਕਰਤੂਤ ਵੱਡਿਆਂ ਨੂੰ ਭੋਗਣੀ ਪੈਂਦੀ ਹੈ। ਇਹ ਮਸ਼ਹੂਰ ਵਾਰਤਾ ਹੈ ਕਿ ਯਾਦਵਾਂ ਦੇ ਬੱਚੇ ਜੋ ਸ੍ਰੀ ਕ੍ਰਿਸ਼ਨ ਮਹਾਰਾਜ ਦੀ ਕੁੱਲ ਦੇ ਹੋਣ ਕਾਰਣ ਬੜੇ ਖਰੂਦੀ ਤੇ ਹੰਕਾਰੀ ਹੋ ਗਏ ਸਨ। ਇਨ੍ਹਾਂ ਨੇ ਦੁਰਬਾਸ਼ਾ ਰਿਸ਼ੀ ਨੂੰ ਮਖੌਲ ਕੀਤਾ ਸੀ। ਪੇਟ ਪਰ ਲੋਹੇ ਦੀ ਬਾਟੀ ਬੰਨ੍ਹ ਕੇ ਇਕ ਮੁੰਡੇ ਨੂੰ ਕੁੜੀ ਬਣਾ ਕੇ ਸੰਤ ਦੇ ਪੇਸ਼ ਕੀਤਾ। ਦਸੋ ਮੁਨੀ ਜੀ! ਇਸ ਤੋਂ ਕੌਣ ਜੰਮੇਗਾ? ਅੰਤਰਜਾਮੀ ਰਿਖੀ ਨੇ ਕਿਹਾ ਇਸ ਤੋਂ ਉਹ ਜੰਮੇਗਾ ਜੋ ਤੁਹਾਡੀ ਕੁਲ ਦਾ ਨਾਸ਼ ਕਰੇਗਾ ਤੇ ਐਸਾ ਹੀ ਹੋਇਆ। ਭਗਵਾਨ ਕ੍ਰਿਸ਼ਨ ਵੀ ਉਸ ਰਿਸ਼ੀ ਦੇ ਸਰਾਪ ਤੋਂ ਬਰੀ ਨਹੀਂ ਹੋ ਸਕੇ। ਸਗੋਂ ਉਹ ਵੀ ਉਸੇ ਤੀਰ ਦਾ ਸ਼ਿਕਾਰ ਹੋਏ ਜਿਸ ਦੇ ਅੰਤ ਪਰ ਉਸ ਲੋਹੇ ਦੀ ਮੁੱਖੀ ਸੀ। ਨਗਰ ਸੇਡੇਵਾਲ ਬੁਰਜ ਨਜ਼ਦੀਕ ਬਾਗੜੀਆ ਭਾਈ ਜੀ ਢਢੋਮਲ ਤੇ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਗੁਰੂ ਸਥਾਨ ਪਾਸ ਹੀ ਸੰਤ ਮਹਾਰਾਜ ਦੇ ਪ੍ਰੇਮੀ ਸੱਜਣਾਂ ਨੇ ਧਰਤੀ ਖਰੀਦੀ ਸੀ ਜੋ ਸਿਆੜ ਦੇ ਰਹਿਣ ਵਾਲੇ ਸਨ। ਭਾਗ ਸਿੰਘ ਜੀ ਤੇ ਉਨ੍ਹਾਂ ਦੇ ਭਰਾ ਨਗਰ ਛੱਡ ਕੇ ਸੇਡੇਵਾਲ ਬੁਰਜ ਹੀ ਆ ਵਸੇ ਸਨ।

ਇਸ ਨਗਰ ਦੀ ਧਰਤੀ ਪਰ ਇਕ ਨਾਗਾ ਸਾਧ ਆ ਬੈਠਾ ਜੋ ਗਰਮੀਆਂ ਅੰਦਰ ਧੂਣੀਆਂ ਤਪਾਂਦਾ ਸੀ। ਨਗਰ ਦੇ ਮੁੰਡਿਆਂ ਨੇ ਸ਼ਾਮ ਸਮੇਂ ਇਸ ਸੰਤ ਨੂੰ ਆ ਘੇਰਿਆ ਤੇ ਇਕ ਨੇ ਕਿਹਾ, "ਦਸੋ ਸੰਤ ਜੀ ਨਗਰ ਦੇ ਭਾਗ ਕਿਵੇਂ ਉਘੜਨਗੇ?" ਮਖੌਲ ਤੱਕ ਕੇ ਸੰਤ ਜੀ ਨੇ ਸਹਿਜੇ ਖਿਝ ਕੇ ਕਿਹਾ, "ਤੁਸਾਂ ਮੇਰੇ ਕੱਪੜੇ ਪਾੜੇ ਮੈਨੂੰ ਪ੍ਰਵਾਹ ਨਹੀਂ ਪਰ ਤੁਸਾਂ ਮੇਰੇ ਕੀਮਤੀ ਧਾਰਮਿਕ ਗ੍ਰੰਥ ਵੀ ਪਾੜ ਦਿਤੇ ਹਨ। ਸੋ ਲਉ।" ਉਸਨੇ ਕੱਪੜੇ ਤੇ ਗ੍ਰੰਥ ਸਾਰੇ ਧੂਣੇ ਪਰ ਰੱਖ ਕੇ ਫੂਕ ਦਿਤੇ ਤੇ ਫਿਰ ਆਪ ਸੜਨ ਲਈ ਤਿਆਰ ਸੀ ਕਿ ਪੰਜਾਬ ਸਿੰਘ ਨੇ ਆ ਜੱਫੀ ਪਾਈ। ਸਾਧ ਨੇ ਸਰਾਪ ਦਿਤਾ "ਮੇਰਾ ਸਾਮਾਨ ਸੜ ਰਿਹਾ ਹੈ। ਇਸੇ ਹੀ ਤਰ੍ਹਾਂ ਇਹ ਨਗਰ ਪਾਣੀ ਨੂੰ ਤਰਸੇਗਾ ਤੇ ਸੜੇਗਾ।" ਇਸ ਨਗਰ ਦਾ

ਪਾਣੀ ਸੁੱਕ ਗਿਆ ਤੇ ਫਿਰ ਹਰ ਘਰ ਵਿਚ ਮਾਨੋਂ ਅੱਗ ਵੀ ਵਰਸਦੀ ਸੀ, ਕੱਪੜੇ ਸੜਨਾ ਸਰੀਰ ਸੜਨ। ਮਾਦਰੀ ਆਏ ਪਰ ਸਰਾਪ ਨੂੰ ਕੌਣ ਧੋਵੇ ? ਸਿਰਫ ਇਕੋ ਹੀ ਘਰ ਜੋ ਸਾਧ ਨੂੰ ਬਚਾਉਂਦਾ ਸੀ ਬਚਿਆ। ਬਾਕੀ ਹਰ ਘਰ ਹੀ ਅੱਗ ਦੀ ਮਾਰ ਸੀ। ਕੱਪੜੇ ਨੋਟ ਵੀ ਸੜ ਜਾਂਦੇ ਸਨ।

ਛੋਟੇ ਸੰਤ ਜੀ ਮਹਾਰਾਜ ਨੇ ਇਸ ਨਗਰ ਦੀ ਪ੍ਰਾਰਥਨਾ ਸੁਣ ਕੇ ਕਿਹਾ, ਉਸੇ ਹੀ ਸਾਧ ਨੂੰ ਲਭੋ ਤੇ ਪ੍ਰਾਸਚਿਤ ਕਰੋ ਪਰ ਸੌ ਯਤਨ ਕਰਨ ਪਰ ਵੀ ਉਹ ਨਹੀਂ ਸੀ ਲੱਭਿਆ। ਫਿਰ ਕਹਿਣ ਲੱਗੇ ਰੱਬ ਦੇ ਬੰਦਿਆਂ ਨੂੰ ਸਤਾਉਣ ਵਾਲਾ ਸੁਖੀ ਨਹੀਂ ਹੋ ਸਕਦਾ। ਫਿਰ ਪ੍ਰਾਸਚਿਤ ਤਾਂ ਮਨ ਤੋਂ ਹੀ ਹੋ ਸਕਦਾ ਹੈ। ਜੇਕਰ ਇਹ ਗੱਲ ਨਹੀਂ ਹੋਣੀ ਤਦ ਉਹ ਤਕਲੀਫ ਹਟ ਕੇ ਫਿਰ ਵੀ ਹੋ ਸਕਦੀ ਸੀ। ਹਰ ਇਕ ਘਰ ਵਾਲੇ ਸਾਰੇ ਹੀ ਲੋਕਾਂ ਤੋਬਾ ਕੀਤੀ ਕਿ ਅੱਗੇ ਨੂੰ ਕਦੇ ਵੀ ਕਿਸੇ ਸਾਧ ਨਾਲ ਤਾਂ ਇਕ ਪਾਸੇ ਰਹੀ, ਉਹ ਕਿਸੇ ਹੋਰ ਨਾਲ ਵੀ ਧੱਕਾ ਨਹੀਂ ਕਰਨਗੇ।

ਸੰਤ ਜੀ ਮਹਾਰਾਜ ਨੇ ਦੋ ਮਹਾਨ ਨੇਮੀ ਤੇ ਗਿਆਨੀ ਸੱਜਣ ਭੇਜੇ ਕਿ ਉਹ ਆ ਕੇ ਪੂਰੀ ਸੋਧ ਸਹਿਤ ਕਿਰਿਆ ਨੂੰ ਹਰ ਮਲੀਨਤਾਈ ਤੋਂ ਬਚਾ ਕੇ ਮਨ ਬਚ ਕਰਮ ਕਰਕੇ ਗੁਰਬਾਣੀ ਤੇ ਆਸਿਰਤ ਹੋ ਕੇ ਅਰਦਾਸ ਕਰਨ, ਫਿਰ ਘਰ ਅੰਦਰ ਉਤਨੇ ਦਿਨ ਕੋਈ ਕੂੜ ਕਬਾੜ ਤੇ ਦੁਰਬਚਨ ਵੀ ਨਾ ਕਹੇ। ਸਾਰਾ ਹੀ ਪਰਿਵਾਰ ਸ਼ੁੱਧ ਆਹਾਰ ਅਚਾਰ ਵਿਹਾਰ ਕਰਕੇ ਚੱਲਣ।

ਪਾਠ ਅਰੰਭ ਹੋਇਆ ਸਾਰਾ ਹੀ ਘਰ ਗੁਰੂ ਦੀ ਹਜ਼ੂਰੀ ਅੰਦਰ ਸਵੱਛ ਕਿਰਿਆ ਤੇ ਮਨ ਬਚ ਕਰਮ ਅਨੁਸਾਰ ਜੁਟ ਗਿਆ। ਪਰ ਉਹ ਬੱਚਾ ਜਿਸ ਨੇ ਸੰਤਾਂ ਨੂੰ ਸਤਾਇਆ ਸੀ। ਦੂਸਰੇ ਦਿਨ ਕਹਿਣ ਲੱਗਾ ਸੱਚੇ ਸੁੱਚੇ ਰਹਿਣਾ ਹੈ ਪਾਠੀ ਰਹਿਣ, ਅਸਾਂ ਪੈਸੇ ਖਰਚ ਕਰਨੇ ਹਨ, ਹੋਰ ਕੁਝ ਨਹੀਂ ਕਰਨਾ। ਕੁਦਰਤ ਦਾ ਕਰਨਾ ਉਸੇ ਹੀ ਸਮੇਂ ਇਸ ਦੇ ਕੱਪੜੇ ਸੜ ਗਏ ਤੇ ਇਹ ਤੜਪ ਉਠਿਆ, ਮੈਂ ਸੜ ਰਿਹਾ ਹਾਂ। ਫਿਰ ਇਹ ਐਸਾ ਸ਼ੁੱਧ ਹੋਇਆ ਕਿ ਸਾਹ ਵੀ ਨਹੀਂ ਸੀ ਸੁਣਦਾ ਤੇ ਪੂਰੇ ਸ਼ੁੱਧ ਮਨ ਕਰਕੇ ਪਾਠ ਸੁਣਦਾ ਤੇ ਸੇਵਾ ਕਰਦਾ ਸੀ। ਫਿਰ ਕਿਧਰੇ ਜਾ ਕੇ ਪਾਠ ਦੇ ਭੋਗ ਪਿਛੋਂ ਘਰ ਅੰਦਰ ਅਰਾਮ ਹੋਇਆ ਤੇ ਸੁੱਖ ਸ਼ਾਂਤੀ ਵਰਤੀ ਸੀ। ਘਰ ਤੇ ਨਗਰ ਦੇ ਲੋਕਾਂ ਨੇ ਸੰਤ ਮਹਾਰਾਜ ਤੇ ਆਈ ਸੰਗਤ ਦੀ ਹਰ ਤਰ੍ਹਾਂ ਵੀ ਸੇਵਾ ਸੰਭਾਲ ਕੀਤੀ ਸੀ। ਫਿਰ ਸਮਾਪਤੀ ਸਮੇਂ ਸਾਰੇ ਹੀ ਨਗਰ ਨੇ ਪ੍ਰਾਸ਼ਚਿਤ ਕੀਤਾ ਤੇ ਫਿਰ ਕਿਧਰੇ ਉਨ੍ਹਾਂ ਨੂੰ ਸੁੱਖ ਦਾ ਸਾਹ ਆਇਆ ਸੀ। ਸਾਰਾ ਹੀ ਨਗਰ ਸੰਤ ਸੇਵੀ ਬਣ ਗਿਆ।

ਸੰਤ ਜੀ ਮਹਾਰਾਜ ਨੇ ਬਾਹਰ ਪਲੰਘ ਪਰ ਬਿਰਾਜਮਾਨ ਹੋ ਕੇ ਨਗਰ ਨੂੰ ਸੰਬੋਧਨ ਕੀਤਾ, "ਇਹ ਠੀਕ ਹੈ ਕਿ ਅਸੀਂ ਕਿਸੇ ਸੰਤ ਸਾਧ ਦੀ ਸੇਵਾ ਨਾ ਕਰੀਏ ਪਰ ਇਹ ਕਰ ਸਕਦੇ ਹਾਂ ਕਿ ਕਿਸੇ ਨੂੰ ਦੁੱਖ ਨਾ ਦੇਈਏ। ਦੁਖੀ ਹਿਰਦੇ ਤੋਂ ਹੋਈ ਪੁਕਾਰ ਸਿਧੀ ਰੱਬ ਦੇ ਦਰ ਪੁੱਜਦੀ ਹੈ ਫਿਰ ਉਸ ਦਰ ਦੇ ਹੁਕਮ ਨੂੰ ਕੌਣ ਮੋੜੇ।"

## ਸੰਤ ਮਹਾਰਾਜ ਦੇ ਪ੍ਰਚਾਰ ਦੌਰੇ

ਸੰਤ ਮਹਾਰਾਜ ਨੇ ਜੀਵਨ ਦੇ ਅਖੀਰਲੇ ਵੀਹ ਸਾਲ ਨਿਰੋਲ ਪਰਉਪਕਾਰ ਤੇ ਲੋਕ ਭਲਾਈ ਦੇ ਸਾਧਨਾਂ ਪਰ ਹੀ ਲਗਾਏ ਸਨ। ਉਹ ਲੋਕ ਸੇਵਾ ਸਮੇਂ ਕਦੇ-ਕਦੇ ਸਰੀਰਕ ਕਿਰਿਆ ਵੀ ਭੁੱਲ ਜਾਂਦੇ ਸਨ। ਸਰੀਰ ਹੁਣ ਬਹੁਤ ਤਕਲੀਫ ਬਰਦਾਸ਼ਤ ਕਰਨ ਯੋਗ ਨਹੀਂ ਸੀ ਫਿਰ ਵੀ ਆਪ ਉਸ ਤੋਂ ਅਧਿਕ ਹੀ ਕਾਰਜ ਲੈਂਦੇ ਸਨ। ਭਾਵ ਸਾਫ ਸੀ ਕਿ ਉਹ ਥੋੜ੍ਹੇ ਹੀ ਸਮੇਂ ਅੰਦਰ ਬਹੁਤਾ ਕਾਰਜ ਕਰਨ ਦੇ ਆਹਰ ਵਿਚ ਸਨ।

ਉਹ ਅੱਜ ਰਾੜੇ ਸਾਹਿਬ ਕੀਰਤਨ ਕਰ ਰਹੇ ਹਨ ਤਦ ਦੂਸਰੀ ਹੀ ਰਾਤ ਦਿੱਲੀ ਦੇ ਬਿਰਲਾ ਮੰਦਰ ਦੇ ਬਾਹਰ ਕੀਰਤਨ ਕਰਦੇ ਦਿਸਦੇ ਸਨ। ਫਿਰ ਉਥੋਂ ਦੀਵਾਨ ਸਮਾਪਤ ਹੁੰਦੇ ਹੀ ਸਨ ਕਿ ਯੂ. ਪੀ. ਦੀ ਵਾਰੀ ਆ ਜਾਂਦੀ ਸੀ। ਹਾਪੜ, ਗਾਜ਼ੀਆਬਾਦ, ਲਖਨਊ ਤੇ ਫਿਰ ਹਰਿਦੁਆਰ, ਬਿਲਾਸਪੁਰ ਤੋਂ ਲੈ ਕੇ ਨਾਨਕ ਮਤਾ ਤੱਕ ਸਾਰਾ ਹੀ ਸਿੱਖ ਹਲਕਾ ਉਨ੍ਹਾਂ ਦੀ ਚਰਨ ਛੋਹ ਨੂੰ ਬਾਰ-ਬਾਰ ਪ੍ਰਾਪਤ ਕਰਦਾ ਸੀ। ਹਰ ਸਮੇਂ ਸੰਤ ਦੇ ਖੋਜੀ ਆਪ ਜੀ ਨੂੰ ਚੌਤਰਫੇ ਤੋਂ ਘੇਰ ਕੇ ਰੱਖਦੇ ਸਨ। ਲੋਕ ਭਲਾਈ ਦੀ ਇਹ ਦਸ਼ਾ ਸੀ ਕਿ ਇਕ ਹਾਈ ਸਕੂਲ ਪੂਰਾ ਹੋਇਆ ਤਦ ਉਹ ਕਾਲਜ ਬਣਾ ਦਿਤਾ ਤੇ ਫਿਰ ਉਹ ਸਰਕਾਰ ਨੂੰ ਲੱਖਾਂ ਰੁਪਏ ਸਮੇਤ ਦੇ ਕੇ ਵੀ ਆਰਾਮ ਨਹੀਂ ਕੀਤਾ। ਫਿਰ ਹੋਰ ਸਕੂਲ ਦੀ ਬਿਲਡਿੰਗ ਬਣਾਉਣੀ ਪਈ।

ਗੁਰਦਵਾਰਾ ਕਰਮਸਰ ਤਾਂ ਹੋਰ ਵਧਣਾ ਹੀ ਸੀ ਉਸ ਦੀ ਹਰ ਚੀਜ਼ ਜੋ ਪਹਿਲਾਂ ਵੱਡੀ ਸੀ ਹੁਣ ਛੋਟੀ ਹੋ ਕੇ ਰਹਿ ਗਈ ਸੀ। ਦੀਵਾਨ ਸਥਾਨ ਪਹਿਲਾਂ ਤੋਂ ਹੀ ਕਾਫੀ ਸੀ ਹੁਣ ਮਜਬੂਰੀ ਨੂੰ ਹੀ ਉਥੇ ਦੀਵਾਨ ਸਜਦੇ ਸਨ ਕਿਉਂਕਿ ਉਹ ਤਾਂ ਰੋਜ਼ਾਨਾ ਦੇ ਹੀ ਦੀਵਾਨਾਂ ਲਈ ਕਾਫੀ ਨਹੀਂ ਸੀ। ਸਾਲਾਨਾ ਤੇ ਵੱਡੇ ਦੀਵਾਨਾਂ ਨੂੰ ਕੋਈ ਜਗ੍ਹਾ ਨਹੀਂ ਸੀ। ਸ੍ਰੀ ਹਰੀਮੰਦਰ ਦੇ ਸਾਹਮਣੇ ਹੀ ਜਗ੍ਹਾ ਨੂੰ ਬਾਹਰ ਤੋਂ ਖਾਲੀ ਕਰਕੇ ਸਾਰੀ ਹੀ ਖੋਲ੍ਹ ਦਿਤੀ ਸੀ। ਪਹਿਲਾਂ ਖਿਆਲ ਸੀ ਦਸ ਬਾਰਾਂ ਕਮਰੇ ਹੀ ਕਾਫੀ ਹੋਣਗੇ ਫਿਰ ਵੀਹ ਹੁਣ ਸੈਂਕੜਿਆਂ ਤੱਕ ਦੀ ਕਹਾਣੀ ਵੀ ਪੂਰੀ ਹੋ ਗਈ ਪਰ ਸੰਗਤ ਦੀ ਬਹੁਤ ਆਮਦ ਨੇ ਹਰ ਚੀਜ਼ ਤੇ ਹਰ ਜਗ੍ਹਾ ਨੂੰ ਵੀ ਛੋਟਾ ਕਰਕੇ ਰੱਖ ਦਿਤਾ ਸੀ।

ਗੁਰਦਵਾਰੇ ਦੇ ਬਾਹਰ ਹੀ ਕੁਝ ਦੁਕਾਨਾਂ ਜੋ ਕਦੀ ਲੰਗਰ ਤੋਂ ਵਧਦੀ ਲੋੜ ਪੂਰੀ ਕਰਨ ਤੇ ਹਰ ਸਮੇਂ ਖਾਸ ਕਰ ਚਾਹ ਲੰਗਰ ਅੰਦਰ ਪੂਰੀ ਹੁੰਦੀ ਤੱਕ ਕੇ ਬਣਾਈਆਂ ਸਨ। ਹੁਣ ਹੋਰ ਬਣ ਗਈਆਂ ਹਨ। ਦਰਮਿਆਨ ਹਸਪਤਾਲ ਹੈ ਜੋ ਪਹਿਲਾਂ ਗੁਰਦਵਾਰੇ ਦਾ ਸੀ ਹੁਣ ਉਹ ਸਰਕਾਰ ਨੂੰ ਦੇ ਦਿਤਾ ਹੈ। ਪਰ ਦਵਾਈਆਂ ਦੀ ਥੁੜ ਨੂੰ ਹਰ ਸਮੇਂ ਹੀ ਮਹਿਸੂਸ ਕੀਤਾ ਜਾਂਦਾ ਹੈ।

ਅਸੀਂ ਸੰਤ ਜੀ ਮਹਾਰਾਜ ਦੇ ਰੁਝੇਵੇਂ ਦੀ ਚਰਚਾ ਕਰ ਰਹੇ ਸੀ। ਪਹਿਲਾਂ ਦੀਵਾਨਾਂ ਦੀ ਗਿਣਤੀ ਸੈਂਕੜੇ, ਫਿਰ ਹਜ਼ਾਰਾਂ ਤੇ ਹੁਣ ਆਖਰੀ ਸਾਲਾਂ ਅੰਦਰ ਲੱਖਾਂ ਹੀ ਪੁੱਜ ਜਾਂਦੀ ਸੀ। ਖਾਸ ਕਰ ਲੁਧਿਆਣਾ ਸ਼ਹਿਰ ਤੇ ਨਗਰਾਂ ਦੀ ਤਾਂ ਇਹ ਹਾਲਤ ਸੀ ਉਥੇ ਹਰ ਜਗਾ ਮੇਲਾ ਹੀ ਲੱਗ ਜਾਂਦਾ ਸੀ। ਪਹਿਲਾਂ ਤਾਂ ਸਰਦਾਰ ਪਰਮਜੀਤ ਸਿੰਘ ਜਾਂ ਫਿਰ ਹੋਰ ਬੱਸਾਂ ਵਾਲੇ ਪ੍ਰੇਮੀ ਬੱਸਾਂ ਲਗਾ ਕੇ ਸੰਗਤ ਨੂੰ ਲੈ ਆਂਦੇ ਸਨ। ਲੁਧਿਆਣੇ ਤੋਂ ਵੀ ਸੰਗਤ ਰਾਤ ਸਮੇਂ ਹੀ ਕਰਮਸਰ ਆ ਕੇ

ਵਾਪਸ ਵੀ ਚਲੀ ਜਾਂਦੀ ਸੀ ਪਰ ਹੁਣ ਹਰ ਪਾਸੇ ਤੋਂ ਬੱਸਾਂ ਡੇਰੇ ਪੁਜਦੀਆਂ ਹਨ। ਲੁਧਿਆਣਾ, ਕੋਟਲਾ, ਸਰਹੰਦ, ਖੰਨਾ, ਅਹਿਮਦਗੜ੍ਹ, ਦੋਰਾਹਾ, ਸੁਬ੍ਹਾ ਰਾੜੇ ਸਾਹਿਬ ਤੋਂ ਤਕਰੀਬਨ ਦਸ ਟਾਈਮ ਬੱਸਾਂ ਵੱਖਰੀ ਵੱਖਰੀ ਥਾਂ ਨੂੰ ਚਲਦੀਆਂ ਹਨ। ਪਰ ਫਿਰ ਵੀ ਗੁਰਦਵਾਰੇ ਅੰਦਰ ਸੰਗਤ ਦੀ ਹਰ ਸਮੇਂ ਆਵਾਜਾਈ ਬਣੀ ਹੀ ਰਹਿੰਦੀ ਹੈ। ਲੰਗਰ ਕਿਸੇ ਸਮੇਂ ਦਹਾਕਿਆਂ ਤਕ ਸੀ। ਫਿਰ ਸੈਂਕੜਿਆਂ ਤੱਕ ਹੁਣ ਪੰਜ ਸੌ ਤੋਂ ਲੈ ਕੇ ਹਜ਼ਾਰ ਤੱਕ ਪ੍ਰੇਮੀ ਰੋਜ਼ ਹੀ ਪ੍ਰਸਾਦਿ ਛਕਦੇ ਹਨ ਤੇ ਸੰਗਰਾਂਦ ਪੂਰਨਮਾਸ਼ੀ ਦੀ ਹਾਜ਼ਰੀ ਦਸ ਪੰਦਰਾਂ ਹਜ਼ਾਰ ਤੋਂ ਕਦੇ ਵੀ ਘਟਦੀ ਨਹੀਂ।

## ਕੁਰਸੀ

ਸੰਤ ਈਸ਼ਰ ਸਿੰਘ ਮਹਾਰਾਜ ਰਾਜ ਯੋਗੀ ਸਨ ਤੇ ਉਹ ਬਾਬਾ ਸਾਹਿਬ ਸਿੰਘ ਜੀ ਬੇਦੀ ਤੇ ਬਾਬਾ ਬੀਰ ਸਿੰਘ ਨੌਰੰਗਾਬਾਦ, ਬਾਬਾ ਮਹਾਰਾਜ ਸਿੰਘ ਜੀ ਉਸ ਸੰਪ੍ਰਦਾਇ ਦੇ ਸਥੰਭ ਸਨ ਜੋ ਬਾਕਾਇਦਾ ਦਰਬਾਰ ਲਗਾਉਂਦੇ ਸਨ। ਵੱਡੇ ਵੱਡੇ ਲੋਕ ਦਰਬਾਰ ਦੀ ਹਾਜ਼ਰੀ ਭਰਦੇ ਸਨ। ਬਾਬਾ ਜੀ ਦੇ ਫੋਟੋ ਜੋ ਅੱਜ ਵੀ ਮਿਲਦੇ ਹਨ ਅੰਦਰ ਵੀ ਸਿੰਘ ਸਾਹਿਬ ਮਹਾਰਾਜ ਰਣਜੀਤ ਸਿੰਘ ਤੇ ਉਨ੍ਹਾਂ ਦਾ ਸ਼ਾਹੀ ਪਰਿਵਾਰ ਬਾਬਾ ਜੀ ਦੀ ਹਾਜ਼ਰੀ ਅੰਦਰ ਬੈਠਾ ਦਿਸਦਾ ਸੀ। ਉਨ੍ਹਾਂ ਦੇ ਬਰਾਬਾਰ ਹੀ ਪਿਛੋਂ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਤੇ ਹੋਰ ਸੰਤ ਸਮਾਜ ਦੇ ਮੋਢੀ ਬੈਠੇ ਦਿਸਦੇ ਹਨ।

ਪਹਿਲਾਂ ਜਦੋਂ ਸੰਗਤਾਂ ਦੀ ਆਵਾਜਾਈ ਕਾਫੀ ਵਧੀ ਤਾਂ ਸੰਤ ਮਹਾਰਾਜ ਨੇ ਲੋਕਾਂ ਨੂੰ ਵੱਧ ਸਮਾਂ ਦੇਣ ਲਈ ਹੀ ਕੁਰਸੀ ਦਾ ਢੰਗ ਕੱਢਿਆ ਸੀ। ਮਤਲਬ ਤਾਂ ਲੋਕ ਸੰਪਰਕ ਸੀ ਤਾਂ ਕਿ ਹਰ ਪ੍ਰਾਣੀ ਨੂੰ ਜੋ ਉਨ੍ਹਾਂ ਨੂੰ ਮਿਲਣਾ ਚਾਹੇ ਦਰਸ਼ਨ ਮੇਲੇ ਕਰਕੇ ਲਾਭ ਲੈ ਸਕੇ। ਫਿਰ ਇਸੇ ਸਮੇਂ ਖੁਲ੍ਹੇ ਤੌਰ ਪਰ ਜਿਥੇ ਆਤਮਕ ਤੇ ਮਹਾਨਤਾ ਸਿਮਰਨ ਸਾਧਨ ਦੀਆਂ ਗੱਲਾਂ ਚਲਦੀਆਂ ਸਨ ਉਥੇ ਕਈ ਵਾਰੀ ਸਿਆਸੀ ਉਲਝਣਾਂ ਦੀ ਚਰਚਾ ਵੀ ਹੋ ਜਾਂਦੀ ਸੀ। ਉਸ ਸਮੇਂ ਸੰਤ ਜੀ ਮਹਾਰਾਜ ਆਪਣੀ ਰਾਏ ਖੁਲ੍ਹ ਕੇ ਦਿੰਦੇ ਸਨ।

ਜਿਸ ਤਰ੍ਹਾਂ ਪੰਜਾਬੀ ਸੂਬੇ ਦੇ ਮੋਰਚੇ ਸਮੇਂ ਸੰਤ ਫਤਹਿ ਸਿੰਘ ਜੀ ਨੇ ਸੰਤ ਮਹਾਰਾਜ ਨੂੰ ਕਿਹਾ ਸੀ ਕਿ "ਤੁਸੀਂ ਖਾਲਸਾ ਪੰਥ ਦੀ ਵਾਗ ਡੋਰ ਸੰਭਾਲੋ ਤਦ ਪੰਥ ਚੜ੍ਹਦੀਆਂ ਕਲਾਂ ਅੰਦਰ ਜਾਏਗਾ, ਨਾਲ ਹੀ ਜੋ ਕਮੀ ਤੇ ਘਾਟਾ ਕਿਸੇ ਹੋਰ ਵਿਅਕਤੀ ਅੰਦਰ ਹੋ ਕੇ ਸਮੁੱਚੀ ਕੌਮ ਲਈ ਹਾਨੀਕਾਰਕ ਸਾਬਤ ਹੋ ਸਕਦਾ ਹੈ ਉਹ ਨਹੀਂ ਰਹੇਗਾ।"

ਸੰਤ ਮਹਾਰਾਜ ਜੀ ਨੇ ਤੁਰੰਤ ਹੀ ਫੁਰਮਾਇਆ ਸੀ, "ਸੰਤ ਜੀ ਸਿਆਸੀ ਲੜਾਈ ਤਾਂ ਅੰਗਾਰਾਂ ਦੀ ਭੱਠੀ ਹੈ। ਤੁਸੀਂ ਆਪ ਇਕਾਂਤ ਤੇ ਕੀਰਤਨ ਦੀ ਸ਼ਾਂਤੀ ਭਰੀ ਜ਼ਿੰਦਗੀ ਛੱਡ ਕੇ ਇਸ ਭੱਠੀ ਅੰਦਰ ਪੈ ਗਏ। ਹੁਣ ਉਹੀ ਭੱਠੀ ਸਾਨੂੰ ਵਿਖਾਉਂਦੇ ਹੋ। ਕ੍ਰਿਪਾ ਕਰਕੇ ਸਾਨੂੰ ਖਿਮਾਂ ਹੀ ਬਖਸ਼ੋ। ਵੈਸੇ ਅਸੀਂ ਗੁਰੂ ਪੰਥ ਦੇ ਦਾਸ ਹਾਂ। ਹਰ ਸਮੇਂ ਉਸਦੀ ਚੜ੍ਹਦੀ ਕਲਾ ਤੇ ਮਹਾਨਤਾ ਲਈ ਅਰਦਾਸ ਵੀ ਕਰਦੇ ਹਾਂ। ਪੰਥ ਗੁਰੂ ਦਾ ਰੂਪ ਹੈ ਫਿਰ ਕੋਈ ਗੁਰੂ ਕਾ ਸਿੱਖ ਉਸ ਤੋਂ ਦੂਰ ਤੇ ਅਲੱਗ ਹੋ ਵੀ ਕਿਵੇਂ ਸਕਦਾ ਹੈ? ਅਸੀਂ ਹਰ ਸਮੇਂ ਤੁਹਾਡੇ ਨਾਲ ਹਾਂ। ਸਿਆਸੀ ਲੜਾਈ ਛੱਡ ਕੇ ਗੁਰੂ ਪੰਥ ਦੀ ਉੱਨਤੀ ਤੇ ਅੰਮ੍ਰਿਤ ਪ੍ਰਚਾਰ ਧਰਮ ਦੀ ਉੱਨਤੀ ਦੇ ਸਾਧਨ ਹਰ ਸਮੇਂ ਹੀ ਕਰਨ ਨੂੰ ਤਿਆਰ ਹਾਂ, ਪਰ ਮੂਹਰੇ ਹੋ ਕੇ ਮੋਰਚੇ ਚਲਾਣੇ ਸਿਆਸੀ ਚਾਲਾਂ ਚਲ ਕੇ ਇਕ ਦੂਸਰੇ ਨੂੰ ਮਾਤ ਦੇਣ ਦੀਆਂ ਗੋਂਦਾ ਗੁੰਦਣੀਆਂ, ਆਪਣੇ ਪਾਪ ਨੂੰ ਲੁਕਾ ਕੇ ਦੂਸਰੇ ਦੀ ਛੋਟੀ ਮੋਟੀ ਭੁੱਲ ਨੂੰ ਸੇਰ ਤੇ ਆਪਣੀ ਪਹਾੜ ਜੇਡੀ ਗਲਤੀ ਨੂੰ ਸੇਵਾ ਦੱਸਣੀ ਇਹ ਸਾਥੋਂ ਹੋ ਹੀ ਨਹੀਂ ਸਕਦਾ। ਸੋ ਆਪ ਜੋ ਠੀਕ ਸਮਝਦੇ ਹੋ, ਕਰਦੇ ਰਹੋ। ਸਾਡੇ ਵਸ ਦਾ ਇਹ ਰੋਗ ਉਕਾ ਹੀ ਨਹੀਂ ਹੈ। ਹਾਂ ਅੰਮ੍ਰਿਤ ਪ੍ਰਚਾਰ ਸਦਾਚਾਰ ਤੇ ਫਿਰ ਨਸ਼ਿਆਂ ਦੀ ਵਰਤੋਂ ਦੀ ਵਿਰੋਧਤਾ ਇਹ ਐਸੀਆਂ ਗੱਲਾਂ ਹਨ ਜੋ ਅਸੀਂ ਲੋਕਾਂ ਵਿਚ ਪ੍ਰਚਾਰਦੇ ਹਾਂ। ਉਸ ਦਾ ਲਾਭ ਗੁਰੂ ਪੰਥ ਨੂੰ ਹੀ ਪੁੱਜਦਾ ਹੈ। ਪਨੀਰੀ ਤਾਂ ਅਸੀਂ ਬਣਾਉਂਦੇ ਹਾਂ ਫਿਰ ਤੁਸੀਂ ਉਸ ਦੇ ਦਰੱਖਤ ਬਣਾ ਲਵੋ, ਇਹ ਮੁਸ਼ਕਲ ਨਹੀਂ ਹੈ।"

ਅਸੀਂ ਗੱਲ ਕੁਰਸੀ ਦੀ ਕਰ ਰਹੇ ਸੀ। ਮਹਾਂਪੁਰਖਾਂ ਦੀ ਕੁਰਸੀ ਕਿਸੇ ਗੁਰੂ ਡਮ ਦਾ ਪ੍ਰਗਟਾਵਾ ਉਕਾ ਹੀ ਨਹੀਂ ਸੀ। ਉਹ ਕਦੇ ਵੀ ਆਪਣੇ ਆਪ ਨੂੰ ਸਤਿਗੁਰੂ ਜੀ ਦੇ ਕਿਸੇ ਵੀ ਤਰ੍ਹਾਂ ਕੋਈ ਅੰਗ ਵੀ ਨਹੀਂ ਸਨ ਮੰਨਦੇ ਸਗੋਂ ਕਿਸੇ ਸਮੇਂ ਕੋਈ ਗੁਰੂ ਗ੍ਰੰਥ ਸਾਹਿਬ ਤੇ ਸਤਿਕਾਰ ਅੰਦਰ ਫਰਕ ਆਉਂਦਾ ਦਿਸੇ ਤਦ ਝਾੜ ਦਿੰਦੇ ਸਨ। ਉਨ੍ਹਾਂ ਕਦੇ ਕਿਸੇ ਨੂੰ ਗੁਰੂ ਮੰਤਰ ਦੇ ਕੇ ਸਿੱਖ ਨਹੀਂ ਬਣਾਇਆ। ਉਹ ਸਦਾ ਹੀ ਜਦੋਂ ਕੋਈ ਸ਼ਬਦ ਦੇ ਸਾਧਨ ਸਿਮਰਨ ਦੀ ਗੱਲ ਕਰਦਾ ਤਦ ਪਹਿਲਾਂ ਕਹਿੰਦੇ ਸਨ, "ਤੁਸੀਂ ਪੰਜ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਗੁਰੂ ਮੰਤਰ ਧਾਰਨ ਕਰ ਚੁਕੇ ਹੋ ਕਿ ਨਹੀਂ? ਜੇਕਰ ਨਹੀਂ ਤਦ ਤੁਸੀਂ ਸਿੰਘ ਰੂਪ ਵਿਚ ਨਿਗੁਰੇ ਹੀ ਹੋ। ਸਿਖੀ ਅੰਦਰ ਗੁਰੂ ਨਾਲ ਗੰਢ ਕੇਵਲ ਪੰਜ ਪਿਆਰਿਆਂ ਰਾਹੀਂ ਹੀ ਪੈਂਦੀ ਹੈ। ਕੇਸ ਧਰੇ ਪਾਹੁਲ ਤੋਂ ਬਿਨਾਂ ਭੇਖੀ ਭਰਮੀ ਸਿਖ ਹੈ।"

ਜੋ ਆਦਮੀ ਸੰਤ ਜੀ ਮਹਾਰਾਜ ਦੇ ਕੱਟਰ ਵਿਰੋਧੀ ਤੇ ਉਨ੍ਹਾਂ ਤੋਂ ਸਦਾ ਹੀ ਦੂਰ ਰਹੇ ਉਹ ਵੀ ਇਹ ਨਹੀਂ ਦਸ ਸਕਦੇ ਕਿ ਸੰਤ ਜੀ ਮਹਾਰਾਜ ਦਾ ਕੋਈ ਹੋਰ ਰਾਹ ਵੀ ਸਿਖੀ ਤੋਂ ਬਗੈਰ ਸੀ।

## ਕਮੋਦੇ ਫਾਰਮ ਪਰ ਭੂਤ

ਅਹਿਮਦਗੜ੍ਹ ਮੰਡੀ ਦੇ ਕਈ ਸੰਤ ਮਹਾਰਾਜ ਦੇ ਪ੍ਰੇਮੀਆਂ ਨੇ ਆ ਕੇ ਕਮੋਦੇ ਸਰਦਾਰਾਂ ਪਾਸੋਂ ਧਰਤੀ ਮੁੱਲ ਲਈ। ਇਹ ਧਰਤੀ ਉਸ ਸਮੇਂ ਤਾਂ ਕੌਡੀਆਂ ਦੇ ਭਾਅ ਕੇਵਲ ਪੰਜਾਹ ਸੱਠ ਰੁਪਏ ਤੇ ਫਿਰ ਵੱਧ ਤੋਂ ਵੱਧ ਸੌ ਰੁਪਏ ਏਕੜ ਨੂੰ ਮਿਲ ਜਾਂਦੀ ਸੀ। ਕਰਤਾਰ ਸਿੰਘ ਜੀ ਤੇ ਉਨ੍ਹਾਂ ਤੇ ਭਰਾਵਾਂ ਨੇ ਧਰਤੀ ਨੂੰ ਆਬਾਦ ਕੀਤਾ। ਇਸੇ ਜੰਗਲ ਵਿਚ ਪਿੱਪਲਾਂ ਦੀ ਭਰਮਾਰ ਸੀ। ਚੌਹੀਂ ਪਾਸੀਂ ਲੱਕੜਾਂ ਦੇ ਢੇਰ ਲਗ ਪਏ ਸਨ। ਕੋਈ ਇਕ ਦਰੱਖਤ ਖਾਸ ਲੋੜ ਲਈ ਰੱਖ ਛੱਡਿਆ ਸੀ। ਇਕ ਨੌਕਰ ਨੇ ਉਸ ਰੁੱਖ ਕੋਲ ਬੈਠ ਕੇ ਪੇਸ਼ਾਬ ਕੀਤਾ। ਉਸੇ ਹੀ ਸਮੇਂ ਘਰ ਅੰਦਰ ਇੱਟਾਂ ਤੇ ਗੰਦਗੀ ਵਰਸਦੀ ਦਿਸੀ।

ਸਵਾਣੀਆਂ ਦੁਧ ਰਿੜਕਣ ਲਗਦੀਆਂ ਚਾਟੀ ਵਿਚੋਂ ਹੀ ਟੁਟ ਜਾਂਦੀ। ਅੱਗ ਪਰ ਧਰਿਆ ਦੁੱਧ ਦਾ ਕਾਹੜਨਾ ਚੱਕਰ

(ਬਾਕੀ ਪੰਨਾ 63 ਤੇ)

# ਸਨੇਹੀਆਂ ਦਾ ਪੰਨਾ

ਪਿਆਰੇ ਸਾਥੀਓ! ਸਾਥੀ ਮੈਂ ਇਸ ਵਾਸਤੇ ਕਹਿੰਦਾ ਹਾਂ ਕਿ ਆਪਾਂ ਸਾਰੇ ਰਲ ਮਿਲ ਕੇ ਕਲਜੁਗ ਦੇ ਪਾਏ ਹੋਏ ਮਹਾਂਅੰਧਕਾਰ ਵਿਚੋਂ ਗੁਰੂ ਨਾਨਕ ਪਾਤਸ਼ਾਹ ਵਲੋਂ ਬਖਸ਼ੀ ਧੁੰਦ ਦੂਰ ਕਰਨ ਵਾਲੀ ਰੋਸ਼ਨੀ ਨੂੰ ਸੰਸਾਰ ਵਿਚ ਫੈਲਾ ਰਹੇ ਹਾਂ ਅਤੇ ਮੋਢੇ ਨਾਲ ਮੋਢਾ ਜੋੜ ਕੇ ਕਦਮ ਅੱਗੇ ਹੀ ਅੱਗੇ ਵਧਾ ਰਹੇ ਹਾਂ। ਇਸ ਵਾਸਤੇ ਆਪ ਸਾਰਿਆਂ ਨੂੰ ਸਾਥੀ ਕਹਿ ਕੇ ਸੰਬੋਧਨ ਕੀਤਾ ਹੈ ਕਿਉਂਕਿ ਸਾਥੀਆਂ ਪਾਸੋਂ ਸਲਾਹ ਲਈ ਜਾਂਦੀ ਹੈ, ਉਨ੍ਹਾਂ ਦੀਆਂ ਦਿਤੀਆਂ ਹੋਈਆਂ ਸਲਾਹਾਂ ਬੜੀ ਗੰਭੀਰਤਾ ਦੇ ਨਾਲ ਵਿਚਾਰੀਆਂ ਜਾਂਦੀਆਂ ਹਨ। 'ਆਤਮ ਮਾਰਗ' ਨਿਰੋਲ ਗੁਰਮਤਿ ਦਰਸ਼ਨ ਦਾ ਸੂਚਕ ਹੈ ਇਸ ਵਿਚ ਦੁਨੀਆਂ ਦੀ ਕੋਈ ਗੱਲ ਭਾਵੇਂ ਕਿੰਨੀ ਹੀ ਵੱਡੀ ਕਿਉਂ ਨਾ ਹੋਈ ਹੋਵੇ ਉਸ ਨੂੰ ਥਾਂ ਨਹੀਂ ਮਿਲਦਾ ਕਿਉਂਕਿ ਇਸ ਵਿਚ ਸਤਿ ਦੀ ਕਥਾ ਹੈ, ਸਤਿ ਬਾਣੀ ਹੈ, ਸਤਿ ਤੋਂ ਬਗੈਰ ਹੋਰ ਕੁਝ ਨਹੀਂ ਹੈ। ਸੋ ਇਸ ਕਰਕੇ ਇਸ ਮੈਗਜ਼ੀਨ ਨੂੰ ਮਹਾਨ ਪਵਿੱਤਰਤਾ ਪ੍ਰਾਪਤ ਹੈ ਇਸ ਵਿਚ ਅਸੀਂ ਬਹੁਤ ਹੀ ਘੱਟ advertisements ਦਿੰਦੇ ਹਾਂ, ਕਿਉਂਕਿ advertisements ਦਾ ਸਾਨੂੰ ਆਪ ਨੂੰ ਹੀ ਵਿਸ਼ਵਾਸ਼ ਨਹੀਂ ਆਉਂਦਾ ਕਿ ਇਸ ਵਿਚ ਸੱਤਤਾ ਕਿੰਨੀ ਹੈ ਅਤੇ ਅਸੀਂ ਆਪਣੇ ਪਾਠਕਾਂ ਨੂੰ ਅਸੱਤਤਾ ਦੇ ਨਾਲ ਜੋੜਨਾ ਪਸੰਦ ਨਹੀਂ ਕਰਦੇ ਜੋ ਕਿ ਮਕਾਨ, ਸੌਦੇਬਾਜ਼ੀ ਅਤੇ ਨਿਜੀ ਹਿਤਾਂ ਨਾਲ ਸਬੰਧ ਰਖਦਾ ਹੈ। 'ਆਤਮ ਮਾਰਗ', ਪਾਠਕਾਂ ਨੂੰ ਉਹ ਰਾਹ ਦਿਖਾਉਂਦਾ ਹੈ ਜੋ ਗੁਰੂ ਨਾਨਕ ਪਾਤਸ਼ਾਹ ਨੇ ਸੰਸਾਰ ਤੇ ਆ ਕੇ ਸਾਰੇ ਸੰਸਾਰ ਨੂੰ ਦਿਖਾਇਆ, ਇਸ ਵਿਚ ਕਿਸੇ ਸਿਧਾਂਤ ਨੂੰ ਨਿੰਦਿਆ ਨਹੀਂ ਜਾਂਦਾ ਪਰ ਉਸ ਵਿਚੋਂ ਉਸ ਹਿੱਸੇ ਦੀ ਪੜਚੋਲ ਕੀਤੀ ਜਾਂਦੀ ਹੈ ਜਿਸ ਵਿਚ ਸਤਿ ਦੀ ਵਿਆਖਿਆ ਹੋਵੇ। ਗੁਰੂ ਹੁਕਮ ਅਨੁਸਾਰ ਫੁਰਮਾਨ ਹੈ –

***ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ॥***
***ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥***
***ਪੰਨਾ – 765***

ਅਉਗਣ ਅਸੀਂ ਕਿਸੇ ਵਿਚ ਨਹੀਂ ਦੇਖਦੇ, ਗੁਣਾਂ ਦੇ ਨਾਲ ਸਾਂਝ ਪਾਉਂਦੇ ਹਾਂ। ਚਾਹੇ ਉਹ ਗੀਤਾ ਹੈ, ਕੁਰਾਨ ਸ਼ਰੀਫ ਹੈ, ਬਾਈਬਲ ਹੈ ਜਾਂ ਹੋਰ ਕੋਈ ਧਰਮ ਗ੍ਰੰਥ ਹੈ ਜੋ ਸਤਿ ਦੀ ਵਿਆਖਿਆ ਕਰਦਾ ਹੈ ਉਹ ਸਾਨੂੰ ਪ੍ਰਿਅ ਹੈ ਅਤੇ ਇਨ੍ਹਾਂ ਕਾਰਨਾਂ ਕਰਕੇ ਅਸੀਂ ਕੱਚੀਆਂ ਗੱਲਾਂ ਨੂੰ ਥਾਂ ਨਹੀਂ ਦਿੰਦੇ। ਸਾਡਾ ਇਕੋ ਇਕ ਉਦੇਸ਼ ਹੈ ਕਿ ਬੜੀ ਮੁਸ਼ਕਲ ਦੇ ਨਾਲ ਮਾਨਸ ਜਨਮ ਹੱਥ ਆਇਆ ਹੈ ਅਸੀਂ ਆਪਣੇ ਸਾਥੀਆਂ ਨੂੰ ਉਹ ਲੁਕਵੇਂ ਭੇਤ ਦੱਸੀਏ ਜਿਸ ਨਾਲ ਪ੍ਰਭੂ ਪ੍ਰਾਪਤੀ ਦਾ ਸੁਖੈਨ ਰਾਹ ਲੱਭ ਜਾਵੇ। ਸੈਂਕੜੇ ਟੈਲੀਫੋਨ ਅਤੇ ਪੱਤਰ ਪ੍ਰਸੰਸਕਾਂ ਵਲੋਂ ਮੈਨੂੰ ਘਰ ਆਉਂਦੇ ਹਨ, ਖੁਸ਼ੀ ਹੁੰਦੀ ਹੈ ਕਿ ਗੁਰੂ ਨਾਨਕ ਸਿਧਾਂਤ ਨੂੰ ਅਸਾਡੇ ਸਾਥੀ ਕਿਵੇਂ ਅਪਨਾਅ ਰਹੇ ਹਨ। ਅਮਰੀਕਾ, ਕੈਨੇਡਾ, ਇੰਗਲੈਂਡ ਵਿਚ ਅੰਮ੍ਰਿਤ ਵੇਲੇ ਦੇ ਸਿਮਰਨ ਦੇ ਪ੍ਰਬੰਧ ਹੋ ਚੁੱਕੇ ਹਨ। ਜਗਿਆਸੂ ਆਪਣੇ ਅੰਦਰ ਦੀ ਖੋਜ ਲਈ ਹਰ ਸ਼ਨਿਚਰਵਾਰ ਜਾਂ ਐਤਵਾਰ ਅੰਮ੍ਰਿਤ ਵੇਲੇ ਇਕ ਘੰਟਾ ਜਾਂ ਸਵਾ ਘੰਟਾ ਇਕੱਠੇ ਹੋ ਕੇ ਅੰਦਰਲੀ ਖੋਜ ਕਰਦੇ ਹਨ। ਨਾਮ ਨੂੰ ਸਮਝਣ ਦਾ, ਨਾਮ ਵਿਚ ਲੀਨ ਹੋਣ ਦਾ, ਨਾਮ ਵਿਚ ਨਿਵਾਸ ਕਰਨ ਦਾ ਯਤਨ ਕਰ ਰਹੇ ਹਨ। ਜੋ ਆਪ ਜਪਦਾ ਹੈ ਅਤੇ ਦੂਸਰਿਆਂ ਨੂੰ ਨਾਮ ਜਪਾਉਂਦਾ ਹੈ, ਗੁਰੂ ਮਹਾਰਾਜ ਉਸ ਦਾ ਦਰਜਾ ਬਹੁਤ ਉਚਾ ਦਸਦੇ ਹੋਏ ਫੁਰਮਾਨ ਕਰਦੇ ਹਨ –

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ – 306***

ਤੁਸੀਂ ਸਾਰੇ ਸਾਥੀ ਸਚਮੁੱਚ ਹੀ ਪੂਰਾ ਸਾਥ ਨਿਭਾ ਰਹੇ ਹੋ ਅਤੇ 'ਆਤਮ ਮਾਰਗ' ਦੀ ਸਾਂਝ ਹੋਰਨਾਂ ਸਹਿਯੋਗੀਆਂ ਅਤੇ ਪਿਆਰ ਭਰੀਆਂ ਰੂਹਾਂ ਨਾਲ ਕਰਾ ਰਹੇ ਹੋ। ਇਸ ਵੱਡੇ ਅਦਾਰੇ ਦੇ ਮੈਂਬਰ ਬਣ ਰਹੇ ਹੋ ਅਤੇ ਪਿਛਲੇ ਕੁਝ ਦਿਨਾਂ ਤੋਂ ਮੇਰਾ ਸਵੱਸਥ ਕੁਝ ਵਿਗੜ ਗਿਆ ਸੀ ਅਤੇ ਮੈਨੂੰ ਪ੍ਰਸਿੱਧ ਚਿਕਤਿਸਾਕਾਰਾਂ (ਡਾਕਟਰਾਂ) ਪਾਸ ਜਾਣਾ ਪਿਆ। ਉਨ੍ਹਾਂ ਨੇ ਸਰੀਰਕ ਹਾਲਤ ਦੇਖ ਕੇ ਮੈਨੂੰ ਬੜੀ ਹੀ ਹਮਦਰਦੀ ਨਾਲ ਰੋਕਣਾ ਚਾਹਿਆ ਕਿ ਤੁਸੀਂ ਜੋ ਸਤਿਸੰਗ ਕਰ ਰਹੇ ਹੋ ਉਹ ਬੰਦ ਕਰ ਦਿਓ, ਬਾਹਰ ਆਉਣਾ ਜਾਣਾ ਬੰਦ ਕਰ ਦਿਓ, 'ਆਤਮ ਮਾਰਗ' ਦੇ ਲੇਖ ਦੇਖਣੇ ਵੀ ਬੰਦ ਕਰ ਦਿਓ, ਕੋਈ ਖੇਚਲ ਨਾ ਕਰੋ ਤਾਂ ਕਿ ਕੋਈ ਹੋਰ ਥਕੇਵੇਂ ਵਿਚੋਂ ਉਠੀ ਕੋਈ ਸਰੀਰਕ ਬਿਮਾਰੀ ਤੰਗ ਨਾ ਕਰੇ। ਉਨ੍ਹਾਂ ਦੀ ਰਾਏ ਹੈ ਤਾਂ ਬਹੁਤ ਮੇਰੇ ਹਿਤ ਵਿਚ ਪਰ ਮੈਂ ਆਪਣੇ ਸਰੀਰ ਨੂੰ ਕਦੇ ਆਪਣਾ ਨਹੀਂ ਸਮਝਿਆ। ਮੈਂ ਆਪਣੇ ਸਰੀਰ ਦੀਆਂ ਸਭ ਵਸਤੂਆਂ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਮਨ, ਚਿਤ, ਬੁੱਧ ਅਤੇ ਮੈਂ ਭਾਵ ਸਮੇਤ ਗੁਰੂ ਨਾਨਕ ਪਾਤਸ਼ਾਹ ਨੂੰ ਪੂਰੀ ਤਰ੍ਹਾਂ ਅਰਪਿਆ ਹੋਇਆ ਹੈ। ਮੈਨੂੰ ਗੁਰੂ ਨਾਨਕ ਪਾਤਸ਼ਾਹ ਨੇ ਇਹ ਤਾਂ ਨਹੀਂ ਕਿਹਾ ਕਿ ਜੋ ਸਰੀਰ ਤੂੰ ਸਾਨੂੰ ਦਿਤਾ ਹੈ ਉਸ ਨੂੰ ਖੇਚਲ ਵਿਚ ਨਾ ਪਾ। ਜਦੋਂ ਮੇਰਾ ਸਾਹਿਬ ਚਾਹੁੰਦਾ ਹੈ ਕਿ ਮੈਂ ਇਸ ਨੂੰ ਇਸੇ ਤਰ੍ਹਾਂ ਸਫਲ ਕਰਾਂ ਤਾਂ ਮੈਂ ਕੀਰਤਨ ਵੀ ਕਰਦਾ ਹਾਂ, 'ਆਤਮ ਮਾਰਗ' ਵਿਚ ਛਪਣ ਵਾਲੇ ਲੇਖਾਂ ਦਾ ਇਕ-ਇਕ ਅੱਖਰ ਚੈਕ ਕਰਕੇ ਸ਼ੁੱਧ ਕਰਦਾ ਹਾਂ – ਇਸ ਖਿਆਲ ਨਾਲ ਕਿ ਕੋਈ ਪ੍ਰੇਮੀ ਸ਼ੰਕੇ ਵਿਚ ਨਾ ਪੈ ਜਾਵੇ। ਵੈਸੇ 'ਆਤਮ ਮਾਰਗ' ਦਾ ਸਾਰਾ ਸਟਾਫ ਹੀ ਛੋਟੇ ਤੋਂ ਲੈ ਕੇ ਵੱਡੇ ਤਕ ਬੰਦਗੀ ਕਰਨ ਵਾਲਾ ਹੈ, ਕਹਿਣੀ ਵਾਲਾ ਨਹੀਂ ਕਰਨੀ ਵਾਲਾ ਹੈ। ਕੁਝ ਪ੍ਰੇਮੀ ਘਟ ਤੋਂ ਘਟ ਮਿਹਨਤ ਲੈ ਕੇ ਆਪਣਾ ਜੀਵਨ ਨਿਰਬਾਹ ਕਰ ਰਹੇ ਹਨ। ਪਰ ਇਸ ਤੋਂ ਇਲਾਵਾ ਹਜ਼ਾਰਾਂ ਪ੍ਰੇਮੀ ਉਹ ਹਨ ਜੋ ਆਪਣੇ ਕੰਮਾਂ ਕਾਰਾਂ ਦੀ ਪ੍ਰਵਾਹ ਨਾ ਕਰਦੇ ਹੋਏ ਪ੍ਰਸਪਰ ਵਿਚਾਰਾਂ ਕਰਨ ਲਈ ਮੀਟਿੰਗਾਂ ਕਰਦੇ ਹਨ ਅਤੇ 'ਆਤਮ ਮਾਰਗ' ਦੀ ਚੜ੍ਹਦੀ ਕਲਾ ਲਈ ਸੋਚਾਂ ਸੋਚਦੇ ਹਨ ਅਤੇ ਨਾਲ ਹੀ ਅੰਮ੍ਰਿਤ ਵੇਲਾ ਸੰਭਾਲਣ ਲਈ ਪ੍ਰੋਗਰਾਮ ਬਣਾਉਂਦੇ ਹਨ। ਇਹ ਇਕ ਬਹੁਤ ਹੀ ਆਸ਼ਾਵੰਦ ਕਰਮ ਹੈ ਇਸੇ ਤਰ੍ਹਾਂ ਦੇ ਨਾਲ ਬਹੁਤ ਸਾਰੇ ਕਥਾਕਾਰ ਪ੍ਰਚਾਰ ਕਰਨ ਵਾਲੇ, ਮਾਨਯੋਗ ਗਿਆਨੀ ਆਦਿ 'ਆਤਮ ਮਾਰਗ' ਨੂੰ ਬੜੀ ਘੋਖ ਨਾਲ ਵਿਚਾਰਦੇ ਹਨ। ਗੁਰਮਤਿ ਸਿਧਾਂਤਾਂ ਨੂੰ ਸਰੋਤਿਆਂ ਤਕ ਪਹੁੰਚਾਉਣ ਲਈ 'ਆਤਮ ਮਾਰਗ' ਵਿਚੋਂ ਸਹਾਇਤਾ ਲੈਂਦੇ ਹਨ। ਇਹ ਇਕ ਬਹੁਤ ਉਤਸ਼ਾਹਜਨਕ ਕਦਮ ਹੈ ਜਿਸ ਕਰਕੇ ਗੁਰੂ ਨਾਨਕ ਸਿਧਾਂਤ ਸਹੀ ਅਰਥਾਂ ਵਿਚ ਸਰੋਤਿਆਂ ਪਾਸ ਪਹੁੰਚ ਰਿਹਾ ਹੈ। ਦੂਸਰੇ ਮਤਾਂ ਵਾਲੇ ਆਪਣੇ ਮੈਗਜ਼ੀਨਾਂ ਵਿਚ 'ਆਤਮ ਮਾਰਗ' ਦੇ ਲੇਖ ਬਹੁਤ ਆਦਰ ਤੇ ਸਤਿਕਾਰ ਨਾਲ ਛਾਪ ਰਹੇ ਹਨ।

ਬਹੁਤ ਵਿਚਾਰ ਉਪਰੰਤ 'ਆਤਮ ਮਾਰਗ' ਦੇ ਸਲਾਹਕਾਰ

ਬੋਰਡ ਨੇ ਫੈਸਲਾ ਲਿਆ ਹੈ ਕਿ ਪੰਜਾਬੀ ਅਤੇ ਹਿੰਦੀ ਜਾਨਣ ਵਾਲੇ ਪ੍ਰੇਮੀ ਇਸ ਤੋਂ ਲਾਹਾ ਪ੍ਰਾਪਤ ਕਰ ਰਹੇ ਹਨ ਪਰ ਹੋਰ ਬੋਲੀਆਂ ਬੋਲਣ ਵਾਲੇ ਇਸ ਦਾ ਲਾਹਾ ਨਹੀਂ ਪ੍ਰਾਪਤ ਕਰ ਸਕਦੇ। ਮੁੰਬਈ ਦੇ ਸਤਿੰਦਰਪਾਲ ਸਿੰਘ ਅਹੂਜਾ ਜੋ ਕਈ ਟੈਕਸਟਾਈਲ ਮਿੱਲਾਂ ਦੇ ਮਾਲਕ ਹਨ, 'ਆਤਮ ਮਾਰਗ' ਦੇ ਚੋਣਵੇਂ ਲੇਖ ਸੁਤੰਤਰ ਰੂਪ ਵਿਚ ਮਰਹੱਟੀ ਵਿਚ ਛਾਪਦੇ ਹਨ। ਮਹਾਂਰਾਸ਼ਟਰ ਦੇ ਮਰਹੱਟਿਆਂ ਨੂੰ ਗੁਰਮਤਿ ਤੋਂ ਜਾਣੂੰ ਕਰਾ ਰਹੇ ਹਨ। ਹਿੰਦੀ ਜਾਨਣ ਵਾਲੇ ਆਨਮੱਤਾਂ ਦੇ ਪ੍ਰੇਮੀ ਵੀ ਇਸ 'ਆਤਮ ਮਾਰਗ' ਦੇ ਮੈਂਬਰ ਹਨ ਅਤੇ ਇਸ ਤੋਂ ਲਾਹਾ ਪ੍ਰਾਪਤ ਕਰਦੇ ਹਨ ਅਤੇ ਆਪਣੇ ਜੀਵਨ ਪੱਥ ਵਿਚ ਪਵਿੱਤਰ ਰੋਸ਼ਨੀ ਵਿਚ ਵਾਧਾ ਕਰਦੇ ਹਨ। ਇਸੇ ਤਰ੍ਹਾਂ ਦੇ ਨਾਲ ਇੰਗਲਿਸ਼ ਜਾਨਣ ਵਾਲੇ ਪ੍ਰੇਮੀਆਂ ਨੂੰ ਇਸ ਤੋਂ ਕੋਈ ਲਾਭ ਨਹੀਂ ਸੀ ਪਹੁੰਚਦਾ। ਅਸੀਂ 20 ਪੰਨੇ ਇੰਗਲਿਸ਼ ਦੇ ਛਾਪਣੇ ਸ਼ੁਰੂ ਕੀਤੇ ਹਨ ਇਸ ਦੇ ਦੋ ਮੰਤਵ ਹਨ - ਇਕ ਤਾਂ ਇਹ ਹੈ ਕਿ ਬਾਹਰ ਪ੍ਰਦੇਸਾਂ ਵਿਚ ਵਸ ਰਹੇ ਪ੍ਰੇਮੀਆਂ ਨੂੰ ਸਤਿ ਮਾਰਗ ਦੀ ਕੋਈ ਸੋਝੀ ਹੋਵੇ। ਇਹ ਸਾਨੂੰ ਪਤਾ ਹੈ ਕਿ ਭਾਰਤ ਵਰਸ਼ ਤੋਂ ਬਿਨਾਂ ਸਾਰੀ ਦੁਨੀਆਂ ਵਿਚ ਬਹੁਤ ਕੰਮ ਕਰਨਾ ਪੈਂਦਾ ਹੈ ਅਤੇ ਉਨ੍ਹਾਂ ਕੋਲ ਧਰਮ ਲਈ ਡੂੰਘਾ ਅਧਿਐਨ ਕਰਨ ਦਾ ਸਮਾਂ ਨਹੀਂ ਹੁੰਦਾ। ਇਸ ਕਰਕੇ ਅਸੀਂ ਅੰਗਰੇਜ਼ੀ ਵਿਚ ਕੁਝ ਪੰਨੇ ਛਾਪਣੇ ਸ਼ੁਰੂ ਕੀਤੇ ਹਨ। ਆਸ ਇਹ ਰੱਖੀ ਕਿ ਜੇ ਭਲਾਂ ਸਾਡੇ ਵੀਰਾਂ ਨੂੰ ਅੰਗਰੇਜ਼ੀ ਦਾ ਬਹੁਤਾ ਗਿਆਨ ਨਾ ਹੋਵੇ ਤਾਂ ਉਨ੍ਹਾਂ ਦੇ ਬੱਚੇ, ਦੋਹਤੇ, ਪੋਤਰੇ, ਲੋੜ ਪੈਣ ਤੇ ਇਸ ਅੰਗਰੇਜ਼ੀ ਵਿਚ ਛਪੇ ਲੇਖਾਂ ਨੂੰ ਜ਼ਰੂਰ ਪੜ੍ਹਨਗੇ। 'ਆਤਮ ਮਾਰਗ' ਇਕ ਪਵਿੱਤਰ ਪੋਥੀ ਹੈ, ਇਹ ਪੜ੍ਹ ਕੇ ਸੁੱਟਣ ਵਾਲੀ ਨਹੀਂ ਹੈ ਕਿਉਂਕਿ ਇਸ ਵਿਚ ਨਿਰੋਲ ਗੁਰਬਾਨੀ ਦੀ ਵਿਆਖਿਆ ਹੈ। ਜੇ ਦੂਸਰੇ ਮਤਾਂ ਵਾਲਿਆਂ ਦੇ ਲੇਖ ਵੀ ਇਸ ਵਿਚ ਛਪਦੇ ਹਨ ਤਾਂ ਉਹ ਵੀ ਅਸੀਂ ਗੁਰਮਤਿ ਦੀ ਕਸਵੱਟੀ ਤੇ ਪਰਖ ਕੇ ਛਾਪਦੇ ਹਾਂ। ਜੋ ਉਨ੍ਹਾਂ ਦੀ ਬੋਲੀ ਹੈ ਉਹ ਇਸ ਵਿਚ ਅਨੁਵਾਦ ਕੀਤੀ ਜਾਂਦੀ ਹੈ ਅਤੇ ਇੰਗਲਿਸ਼ ਜਾਨਣ ਵਾਲਿਆਂ ਲਈ ਗੁਰਮਤਿ ਸਿਧਾਂਤ ਨੂੰ ਵਿਚਾਰਨ ਲਈ ਹੀ ਵਾਧਾ ਕੀਤਾ ਗਿਆ ਹੈ। ਸਾਨੂੰ ਬਹੁਤ ਖੁਸ਼ੀ ਹੋਵੇਗੀ ਜੇ ਤੁਸੀਂ ਇਸ ਵਿਸ਼ੇ ਉਪਰ ਆਪਣੀ ਕੀਮਤੀ ਰਾਏ ਦੇ ਕੇ ਅਸਾਨੂੰ ਜਾਣੂੰ ਕਰਾਵੋਂ, ਅਸੀਂ ਆਪ ਦੀ ਰਾਏ ਦੀ ਪੂਰੀ ਕਦਰ ਕਰਾਂਗੇ। 'ਆਤਮ ਮਾਰਗ' ਦਾ ਬੋਰਡ ਉਸ ਉਤੇ ਪੂਰੀ ਤਰ੍ਹਾਂ ਵਿਚਾਰ ਕਰੇਗਾ। ਵਿਦੇਸ਼ਾਂ ਵਿਚ ਵਸਣ ਵਾਲਿਆਂ ਨੂੰ ਇਹ ਵੀ ਖੁਲ੍ਹ ਹੈ ਕਿ ਉਹ ਭਾਵੇਂ ਅੰਗਰੇਜ਼ੀ ਸਾਹਿਤ 'ਆਤਮ ਮਾਰਗ' ਨੂੰ ਮੰਗਵਾਉਣ, ਚਾਹੇ ਪੰਜਾਬੀ ਹਿੰਦੀ ਵਿਚ ਮੰਗਵਾਉਣ। ਕਈ ਪ੍ਰੇਮੀਆਂ ਨੇ ਇਹ ਵੀ ਕਿਹਾ ਹੈ ਕਿ ਅੰਗਰੇਜ਼ੀ ਵਾਲੇ ਮੈਗਜ਼ੀਨ ਦੀ ਕੀਮਤ ਕੁਝ ਵਧਾ ਦਿਤੀ ਗਈ ਹੈ। ਬੜੀ ਵਿਚਾਰ ਉਪਰੰਤ ਸਾਰੇ ਆਉਣ ਵਾਲੇ ਖਰਚਿਆਂ ਦਾ ਅੰਦਾਜ਼ਾ ਲਾ ਕੇ ਕੀਮਤ ਕੁਝ ਵਧਾਈ ਗਈ ਸੀ ਤਾਂ ਕਿ ਇੰਗਲਿਸ਼ ਜਾਨਣ ਵਾਲੇ ਵੀ ਇਸ ਵਿਚੋਂ ਕੁਝ ਨਾ ਕੁਝ ਲਾਹਾ ਪ੍ਰਾਪਤ ਕਰ ਸਕਣ।

ਆਪਨੂੰ ਇਹ ਵੀ ਸੂਚਿਤ ਕੀਤਾ ਜਾਂਦਾ ਹੈ ਕਿ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਵਲੋਂ ਇਸ ਸਾਲ ਵੀ ਦਸਵਾਂ ਗੁਰਮਤਿ ਸਮਾਗਮ ਪਿਛਲੇ ਸਾਲਾਂ ਦੀ ਤਰ੍ਹਾਂ ਮਨਾਇਆ ਜਾਵੇਗਾ ਪ੍ਰੰਤੂ ਇਸ ਸਮੇਂ ਮੇਰਾ ਸਵਸਥ ਕੁਝ ਠੀਕ ਨ ਹੋਣ ਕਰਕੇ ਸਮਾਗਮ ਦੀਆਂ ਤਰੀਖਾਂ ਵਾਰੇ ਜਾਣਕਾਰੀ ਆਪਨੂੰ ਬਾਅਦ ਵਿਚ ਦਿਤੀ ਜਾਵੇਗੀ। ਅੰਤ ਵਿਚ ਮੈਂ ਬਹੁਤ ਹੀ ਦੁਖਤ ਹਿਰਦੇ ਨਾਲ ਇਕ ਗੱਲ ਆਪ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਅਦਾਰੇ ਵਲੋਂ 1500 ਮੈਗਜ਼ੀਨ ਹਰ ਮਹੀਨੇ ਬਗੈਰ ਮੋਖ ਤੋਂ ਪ੍ਰਦੇਸਾਂ ਵਿਚ ਭੇਜਿਆ ਜਾ ਰਿਹਾ ਹੈ। ਅਸੀਂ ਇਹ ਅੱਛੀ ਤਰ੍ਹਾਂ ਜਾਣਦੇ ਹਾਂ ਕਿ ਭਾਵੇਂ ਆਪ ਨੂੰ ਭਾਰਤ ਦੇ ਮੁਕਾਬਲੇ ਉਪਰ ਖੁਲ੍ਹੀਆਂ ਡੁਲ੍ਹੀਆਂ ਤਨਖਾਹਾਂ ਮਿਲਦੀਆਂ ਹਨ ਅਤੇ ਵਪਾਰਾਂ, ਬਿਜਨਸਾਂ ਵਿਚ ਵੱਡੇ profit ਵੀ ਹੁੰਦੇ ਹਨ; ਸਵਾ ਚਾਰ ਡਾਲਰ ਮਹੀਨੇ ਦੇ ਕੱਢ ਲੈਣਾ ਕੋਈ ਔਖੀ ਗੱਲ ਨਹੀਂ ਹੈ ਪਰ ਇਹ ਵੀ ਅਸੀਂ ਸੋਚਦੇ ਹਾਂ ਕਿ ਆਪ ਦੇ ਜ਼ਿੰਮੇ ਬਹੁਤ ਖਰਚ ਹਨ, ਬਹੁਤ ਕਿਸ਼ਤਾਂ ਦੇਣੀਆਂ ਪੈਂਦੀਆਂ ਹਨ, ਕਿਤੇ ਘਰ ਦੀ ਕਿਸ਼ਤ ਹੈ, ਕਿਤੇ ਕਾਰ ਦੀ ਕਿਸ਼ਤ ਹੈ, ਕਿਤੇ ਬੀਮੇ ਦੀ ਅਤੇ ਕਿਤੇ ਟੈਲੀਫੋਨ ਦੀ ਕਿਸ਼ਤ ਹੈ। ਕਿਤੇ ਆਪਣੀ ਸਿਹਤ ਦੀ ਕਿਸ਼ਤ ਹੈ ਅਤੇ ਫੇਰ ਬੱਚਿਆਂ ਦਾ ਵੀ ਪਾਲਣ ਪੋਸਣ ਕਰਨਾ ਹੈ ਉਸ ਵਿਚੋਂ ਐਨੀ ਛੋਟੀ ਰਕਮ ਕੱਢਣੀ ਮੁਸ਼ਕਲ ਲਗਦੀ ਹੈ ਪਰ ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਆਪ ਆਪਣੇ ਖਰਚਿਆਂ ਦਾ plan ਇਸ ਢੰਗ ਨਾਲ ਕਰੋ ਕਿ 'ਆਤਮ ਮਾਰਗ' ਦਾ ਚੰਦਾ ਭੇਜਣਾ ਬਹੁਤ ਸੁਖੈਨ ਹੋ ਸਕੇ। ਅਸਾਨੂੰ ਆਪ ਦੇ ਨਾਲ ਬਹੁਤ ਪਿਆਰ ਹੈ ਅਤੇ ਸਤਿਕਾਰ ਹੈ। ਇਸੇ ਕਰਕੇ ਅਸੀਂ 1500 ਮੈਗਜ਼ੀਨ ਲਗਾਤਾਰ free ਭੇਜ ਰਹੇ ਹਾਂ। ਇਹ ਅਦਾਰਾ ਕੋਈ ਬਿਜਨਸ ਅਦਾਰਾ ਤਾਂ ਹੈ ਨਹੀਂ ਇਹ charity ਤੇ ਚੱਲਣ ਵਾਲਾ ਹੈ। ਅਸੀਂ ਕੋਈ ਦਾਨ ਆਪ ਤੋਂ ਨਹੀਂ ਚਾਹੁੰਦੇ, ਨਾ ਹੀ ਕੋਈ ਉਲਟ-ਫੁਲਟ ਗੱਲਾਂ ਕਰਕੇ ਆਪ ਦੀ ਨੇਕ ਕਮਾਈ ਨੂੰ ਛੱਲਣਾ ਚਾਹੁੰਦੇ ਹਾਂ ਪਰ ਇਹ ਜ਼ਰੂਰ ਚਾਹੁੰਦੇ ਹਾਂ ਕਿ ਆਪ ਨੂੰ ਇਸੇ ਜਨਮ ਵਿਚ ਪ੍ਰਭੂ ਦੀ ਪ੍ਰਾਪਤੀ ਹੋ ਜਾਵੇ। ਜੇ ਭਲਾ ਨਾ ਵੀ ਹੋਵੇ, ਆਪ ਨੂੰ ਅਜਿਹੇ ਕਰਮ ਕਰਨ ਦਾ ਸੁਭਾਅ ਪੈ ਜਾਵੇ ਜਿਸ ਨਾਲ ਅਸੀਂ ਗੁਰੂ ਨਾਨਕ ਪਾਤਸ਼ਾਹ ਦੀ ਦਰਗਾਹ ਵਿਚ ਮਾਣ ਤੇ ਇਜ਼ਤ ਪ੍ਰਾਪਤ ਕਰ ਸਕੀਏ। ਸਾਨੂੰ ਇਹ ਵੀ ਪਤਾ ਹੈ ਕਿ ਨਾ ਹੀ ਸਾਡੇ ਪਾਠਕ ਸ਼ਰਾਬ ਨੂੰ ਮੂੰਹ ਲਾਉਂਦੇ ਹਨ, ਨਾ ਹੀ ਮਾਸ ਸੇਵਨ ਆਦਿ ਚੀਜ਼ਾਂ ਵਿਚ ਆਪਣੀ ਕਮਾਈ ਨਸ਼ਟ ਕਰਦੇ ਹਨ। ਕਈ ਵਾਰੀ ਤਾਂ ਘੌਲ ਹੀ ਹੋ ਜਾਂਦੀ ਹੈ, ਬੈਂਕ ਵਿਚ ਡਰਾਫਟ ਬਣਾਉਣ ਜਾਣ ਲਈ ਸਮਾਂ ਹੀ ਨਹੀਂ ਲੱਭਦਾ। ਇਸ ਪ੍ਰਬੰਧ ਲਈ ਅਸੀਂ ਹਰ ਦੇਸ਼ ਵਿਚ 'ਆਤਮ ਮਾਰਗ' ਦੀਆਂ ਕਮੇਟੀਆਂ ਬਣਾਈਆਂ ਹੋਈਆਂ ਹਨ। ਅਮਰੀਕਾ ਵਿਚ 'ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ, ਯੂ.ਐਸ.ਏ' ਬਣ ਚੁੱਕਿਆ ਹੈ ਜਿਸ ਦਾ ਹੈਡਕੁਆਟਰ Sanjose ਵਿਚ ਹੈ। ਉਥੇ ਆਪਣੀ ਮੈਂਬਰਸ਼ਿਪ ਭੇਜੀ ਜਾ ਸਕਦੀ ਹੈ। ਬਾਬਾ ਸਤਿਨਾਮ ਸਿੰਘ ਜੀ ਇਕ-ਇਕ ਪੈਸਾ 'ਆਤਮ ਮਾਰਗ' ਦੇ ਦਫਤਰ ਵਿਚ ਭੇਜ ਦਿੰਦੇ ਹਨ। ਕੈਨੇਡਾ ਵਿਚ ਸਰਦਾਰ ਤਰਸੇਮ ਸਿੰਘ ਬੈਂਸ ਸਰ੍ਹੀ ਵਾਲੇ, ਸਰਦਾਰ ਮਹਿੰਦਰ ਸਿੰਘ ਤੱਖਰ ਅਤੇ ਹੋਰ ਪ੍ਰੇਮੀ ਵੀ ਹਨ। ਇੰਗਲੈਂਡ ਵਿਚ ਵੀ ਟਰੱਸਟ ਬਣ ਚੁੱਕਿਆ ਹੈ ਜਿਸ ਦੇ ਮੁਖੀ ਸਰਦਾਰ ਸੁਖਜਿੰਦਰ ਸਿੰਘ, ਖੇੜਾ KTC, ਲੰਡਨ ਵਿਚ, ਸਰਦਾਰ ਮਹਿੰਦਰ ਸਿੰਘ ਤੱਖਰ, ਬੈਡਫੋਰਡ ਵਿਚ ਬੀਬੀ ਨਛੱਤਰ ਕੌਰ ਤੇ ਬੀਬੀ ਸੁਖਦੇਵ ਕੌਰ ਚੀਮਾ, ਲਿਸਟਰ ਵਿਚ ਇਕਬਾਲ ਕੌਰ ਅਤੇ ਸਾਊਥਹਾਲ ਵਿਚ ਸਰਦਾਰ ਅਰਜਨ ਸਿੰਘ ਚੰਨਾ ਆਦਿ ਬਹੁਤ ਸਾਰੇ ਪ੍ਰੇਮੀ ਚੰਦਾ ਇਕੱਠਾ ਕਰਕੇ ਭੇਜਦੇ ਹਨ। ਤੁਸੀਂ ਉਨ੍ਹਾਂ ਕੋਲ ਆਪਣਾ ਚੰਦਾ ਭੇਜ ਸਕਦੇ ਹੋਂ। ਵਿਦੇਸ਼ਾਂ ਵਿਚ ਕਈ ਪ੍ਰੇਮੀ ਤਾਂ ਅਜਿਹੇ ਹਨ ਜਿਹੜੇ ਆਪਣੇ ਮਿਤਰਾਂ

ਦਾ ਚੰਦਾ ਆਪਣੇ ਪਾਸੋਂ ਹੀ ਭੇਜ ਦਿੰਦੇ ਹਨ। ਵਾਹਿਗੁਰੂ ਜੀ ਨੇ ਉਨ੍ਹਾਂ ਨੂੰ ਬਹੁਤ ਬਰਕਤਾਂ ਬਖਸ਼ੀਆਂ ਹੋਈਆਂ ਹਨ। ਪਿਛੋਂ ਉਹ ਇਕੱਠਾ ਕਰ ਲੈਂਦੇ ਹਨ। ਸ਼ਿਕਾਗੋ ਵਿਚ ਬੀਬੀ ਭੱਠਲ ਹੈ, ਡਿਟਰਾਏ ਵਿਚ ਬੀਬੀ ਰਜਿੰਦਰ ਕੌਰ ਹੈ। ਇਸ ਤਰ੍ਹਾਂ ਤਕਰੀਬਨ ਹਰ ਸ਼ਹਿਰ ਵਿਚ ਤਨੋ ਮਨੋ ਸੇਵਾ ਕਰਨ ਵਾਲੇ ਪ੍ਰੇਮੀ ਹਨ; ਉਨ੍ਹਾਂ ਪਾਸ ਚੰਦਾ ਦਿਤਾ ਜਾ ਸਕਦਾ ਹੈ। ਹੁਣ ਬੜੇ ਦੁਖ ਨਾਲ ਇਹ ਫੈਸਲਾ ਕੀਤਾ ਗਿਆ ਹੈ ਕਿ ਇਸ ਮਹੀਨੇ (ਸਤੰਬਰ) ਦਾ ਮੈਗਜ਼ੀਨ ਤਾਂ ਉਨ੍ਹਾਂ ਸਾਰੇ ਪ੍ਰੇਮੀਆਂ ਕੋਲ ਭੇਜਿਆ ਜਾਵੇਗਾ ਜਿਨ੍ਹਾਂ ਕੋਲ ਫਰ੍ਹੀ ਜਾਂਦਾ ਹੈ। ਅਗਲੇ ਮਹੀਨੇ ਤੋਂ ਵਾਧੂ ਮੈਗਜ਼ੀਨ ਉਨ੍ਹਾਂ ਸਹਿਯੋਗੀਆਂ ਨੂੰ ਹੀ ਭੇਜੇ ਜਾਣਗੇ ਜਿਹੜੇ ਇਹ ਮੈਗਜ਼ੀਨ publicity ਲਈ ਵਰਤ ਕੇ ਮੈਂਬਰ ਬਣਾਉਂਦੇ ਹਨ। ਇਸ ਲਈ ਸਾਡੀ ਹੱਥ ਬੰਨ੍ਹ ਕੇ ਬੇਨਤੀ ਹੈ ਕਿ ਕੋਈ ਪ੍ਰੇਮੀ ਸਾਡੇ ਨਾਲ ਨਰਾਜ਼ ਨਾ ਹੋਵੇ। ਜ਼ਰੂਰੀ ਲਿਸਟਾਂ ਅਸੀਂ ਸਾਰੇ ਦੇਸ਼ਾਂ ਵਿਚ ਭੇਜ ਰਹੇ ਹਾਂ, ਉਨ੍ਹਾਂ ਦੀ ਰਾਏ ਆਉਣ ਤੋਂ ਅਸੀਂ ਇਹ ਖੁਸ਼ਗੁਜ਼ਾਰ ਕਦਮ ਚੁੱਕਣ ਤੇ ਮਜ਼ਬੂਰ ਹੋਵਾਂਗੇ ਕਿਉਂਕਿ ਕੁਝ ਚੰਦੇ ਉਨ੍ਹਾਂ ਕੋਲ ਆਉਂਦੇ ਹਨ, ਇਸ ਲਈ ਉਨ੍ਹਾਂ ਦੀ ਮਨਜ਼ੂਰੀ ਜ਼ਰੂਰੀ ਹੈ, ਉਨ੍ਹਾਂ ਨੂੰ ਵਖਰੀ ਚਿੱਠੀ ਲਿਖੀ ਜਾਂਦੀ ਹੈ।

ਅੰਤ ਵਿਚ ਖਿਮਾ ਮੰਗਦਾ ਬੇਨਤੀ ਕਰਦਾ ਹਾਂ ਕਿ ਆਪ ਇਸ ਨਰੋਏ ਸਾਥ ਨੂੰ ਜੀਵਨ ਵਿਚ ਮਾਣੋ, ਬੱਚਿਆਂ ਨੂੰ ਸਹੀ ਰਾਹ ਤੇ ਪਾਓ, ਉਹ ਆਪਣੀ ਕਲਚਰ ਨਾ ਭੁੱਲ ਜਾਣ, ਗੁਰਮਤਿ ਸਿਧਾਂਤ ਤੋਂ ਲਾਂਭੇ ਨਾ ਹੋ ਜਾਣ।

***'ਚੇਅਰਮੈਨ'***
***'ਆਤਮ ਮਾਰਗ'***

---

(ਪੰਨਾ 57 ਦੀ ਬਾਕੀ)

ਸ਼ਬਦ ਲੱਭਣਾ ਹੈ, ਉਥੇ ਉਹ command ਦੇ ਦਓ, ਜਿੰਨੇ ਗੁਰੂ ਗ੍ਰੰਥ ਸਾਹਿਬ 'ਚ ਉਹ ਸ਼ਬਦ ਨੇ ਉਹ ਸਾਰੇ ਤੁਹਾਡੇ ਸਾਮ੍ਹਣੇ ਕੱਢ ਕੇ ਰੱਖ ਦਏਗਾ। ਸਾਡੇ ਨਾਲੋਂ ਤਾਂ ਓਹੀ ਵਧੀਆ ਹੈ, ਸਾਡੇ ਤਾਂ ਬਾਣੀ ਯਾਦ ਹੀ ਨਹੀਂ ਹੁੰਦੀ ਉਹਦੇ ਪਤਾ ਨਹੀਂ ਕਿਵੇਂ ਸਾਰੀ ਯਾਦ ਹੈ। ਸੋ ਅਸੀਂ ਇਸ ਨੂੰ ਲਿਖਤ ਰੂਪ ਦੇ ਵਿਚ 'ਆਤਮ ਮਾਰਗ' ਵਿਚ ਰਿਕਾਰਡ ਕਰ ਰਹੇ ਹਾਂ। ਸੋ ਅਗਲਾ ਜਿਹੜਾ ਸਮਾਂ ਆਉਣ ਵਾਲਾ ਹੈ ਉਹਨੂੰ ਲਾਹਾ ਹੀ ਲਾਹਾ ਹੈ ਪਰ ਕਲਜੁਗ ਵੀ 10 ਗੁਣਾਂ ਤੇਜ਼ ਹੋ ਕੇ ਆ ਰਿਹਾ ਹੈ, ਅਸੀਂ ਕਹਿੰਦੇ ਹਾਂ ਕਿ ਨਾਮ ਵਲ ਲਗ, ਉਹ ਕਹਿੰਦਾ ਹੈ ਕਿ ਮੈਂ ਲੱਗਣ ਨਹੀਂ ਦੇਣਾ, ਜਿੰਨਾ ਜ਼ੋਰ ਲਾਉਣਾ ਹੈ ਲਾ ਲਓ। ਸੋ ਦੋਹਾਂ ਦਾ ਝਗੜਾ ਹੈ, ਵਾਹਿਗੁਰੂ ਜਾਣੇ ਕਿ ਉਹ ਹੁਣ ਕਿਸ ਨੂੰ ਭੇਜੇਗਾ ਜਿਹੜਾ ਇਸ ਨੂੰ ਬੈਠ ਕੇ ਮੰਤਰੇ ਤੇ ਸਾਰਾ ਸ਼ੁਧ ਕਰ ਦੇਵੇ। ਸੋ ਐਨੇ ਕੁ ਬਚਨ ਮੇਰੇ ਪ੍ਰਵਾਨ ਕਰਨਾ। ਸਰੀਰ ਦਾ ਸਵਸਥ ਵਿਗੜਿਆ ਹੋਇਆ ਹੈ, ਕਦੋਂ ਦਰਗਾਹੀ ਸੱਦਾ ਆ ਜਾਵੇ, ਇਹ ਸਰੀਰ ਸ਼ਾਂਤ ਹੋ ਜਾਵੇਗਾ ਪਰ ਇਹ ਸ਼ਬਦ ਚਿਰਕਾਲ ਤਕ ਜੀਵਤ ਰਹੇਗਾ। ਪ੍ਰਵਾਨ ਕਰੋ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ।***

**L L L L L L L**

## ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ –** ਸਮਾਂ ਸਵੇਰੇ 12.00 ਵਜੇ ਤੋਂ ਬਾਅਦ ਦੁਪਹਿਰ 4.00 ਵਜੇ ਤੱਕ – 6, 13, 20, 27 ਸਤੰਬਰ, ਰਤਵਾੜਾ ਸਾਹਿਬ

**ਪੂਰਨਮਾਸ਼ੀ –** 6 ਸਤੰਬਰ, ਦਿਨ ਐਤਵਾਰ ਰਤਵਾੜਾ ਸਾਹਿਬ।

**ਸੰਗਰਾਂਦ –** 16 ਸਤੰਬਰ, ਦਿਨ ਬੁੱਧਵਾਰ, ਰਤਵਾੜਾ ਸਾਹਿਬ (ਸਮਾਂ – ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ –** 20 ਸਤੰਬਰ, ਦਿਨ ਐਤਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ

(ਸਮਾਂ – ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਮਹੀਨੇ ਦਾ ਆਖਰੀ ਸ਼ਨੀਵਾਰ** – ਡੇਰਾ ਹਿਰਦਾਪੁਰ ਚੰਗਰ ਜਿਲਾ ਰੋਪੜ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਅੰਮ੍ਰਿਤ ਸੰਚਾਰ –** ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

(ਪੰਨਾ 61 ਦੀ ਬਾਕੀ)

ਖਾ ਕੇ ਡਿਗ ਪੈਂਦਾ। ਤੁਰੇ ਜਾਂਦੇ ਨੂੰ ਪਿਛੋਂ ਹੀ ਕੋਈ ਰੋੜਾ ਆ ਵਜਦਾ। ਪਾਠ ਕਰਾਉਣ ਦੀ ਸੋਚਣ ਤਦ ਚੰਦੋਆ ਹੀ ਵੱਟਿਆਂ ਨਾਲ ਭਰਿਆ ਦਿਸੇ। ਡਰਦਾ ਕੋਈ ਪਾਠ ਹੀ ਨਾ ਕਰੇ। ਕਰਤਾਰ ਸਿੰਘ ਦੇ ਪ੍ਰਵਾਰ ਦੇ ਜੀਆਂ ਨੇ ਸੰਤ ਮਹਾਰਾਜ ਪਾਸ ਬੇਨਤੀ ਕੀਤੀ ਕਿ ਸਾਡੇ ਘਰੋਂ ਇਹ ਸੰਕਟ ਦੂਰ ਕਰੋ। ਡਰਦਾ ਕੋਈ ਪਾਠ ਹੀ ਨਾ ਕਰੇ। ਕਰਤਾਰ ਸਿੰਘ ਦੇ ਪਰਿਵਾਰ ਦੇ ਜੀਆਂ ਨੇ ਸੰਤ ਮਹਾਰਾਜ ਨੇ ਗੁਰਦਵਾਰੇ ਤੋਂ ਪ੍ਰਸ਼ਾਦਿ ਮੰਗਵਾਇਆ ਤੇ ਹੁਕਮ ਕੀਤਾ, ਉਸ ਰੁਖ ਹੇਠਾਂ ਰਖੋ, ਉਹ ਹੁਣੇ ਹੀ ਮੁਕਤ ਹੋ ਜਾਵੇਗਾ। ਅਸੀਂ ਵੀ ਜਦੋਂ ਸਮਾਂ ਮਿਲਿਆ ਉਸ ਜਗ੍ਹਾ ਤੇ ਆਵਾਂਗੇ।

ਪ੍ਰੇਮੀਆਂ ਨੇ ਪ੍ਰਸ਼ਾਦਿ ਉਸ ਬਰੋਟੇ ਹੇਠ ਰੱਖ ਦਿਤਾ। ਉਸੇ ਦਿਨ ਤੋਂ ਉਹ ਸਾਰੀ ਧੀਂਗਾ ਮੁਸ਼ਤੀ ਬੰਦ ਹੋ ਗਈ ਤੇ ਫਿਰ ਮੁੜ ਕੇ ਕਦੀ ਵੀ ਕੋਈ ਸ਼ਿਕਾਇਤ ਨਹੀਂ ਹੋਈ।

ਸੰਤ ਮਹਾਰਾਜ ਦਿੱਲੀ ਨੂੰ ਜਾਂਦੇ ਹੋਏ ਪਿਪਲੀ ਤੋਂ ਕੁਰੂਕਸ਼ੇਤਰ ਹੁੰਦੇ ਹੋਏ ਕੱਚੇ ਰਸਤੇ ਪਰ ਹੀ ਕਮੋਦੇ ਗਏ ਤੇ ਇਸ ਫਾਰਮ ਵਾਲੇ ਲੋਕਾਂ ਦੀਆਂ ਪ੍ਰੇਮ ਭਾਵਨਾਵਾਂ ਸੁਣੀਆਂ। ਸਾਰੇ ਸੇਵਕ ਮਾਈਆਂ ਬੀਬੀਆਂ ਨੇ ਸ਼ੁਕਰਾਨੇ ਵਜੋਂ ਭੇਟਾ ਹਾਜ਼ਰ ਕੀਤੀ। ਖਾਸ ਕਰ ਪੂਰਬੀਏ ਨੌਕਰਾਂ ਨੇ ਪ੍ਰੇਮ ਸਹਿਤ ਨਮਸਕਾਰ ਕਰਕੇ ਕਿਹਾ ਸੀ, "ਜੇਕਰ ਆਪ ਦੀ ਮੇਹਰ ਨਾ ਹੁੰਦੀ ਤਦ ਅਸੀਂ ਕੋਈ ਵੀ ਇਥੇ ਨਹੀਂ ਸੀ ਟਿਕ ਸਕਦੇ।"

**L L L L L L L**

ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।
ਸ੍ਰੀ ਗੁਰੂ ਅਰਜਨ ਦੇਵ ਜੀ ਮੀਆਂ ਮੀਰ ਜੀ ਨੂੰ ਉਪਦੇਸ਼ ਕਰ ਰਹੇ ਹਨ।

ਪੰਜਾਬ ਵਿਚ ਆਏ ਹੜ੍ਹਾਂ ਦੇ ਦੌਰਾਨ ਬਾਬਾ ਜੀ ਪਾਣੀਆਂ ਵਿਚੋਂ ਲੰਘਦੇ ਹੋਏ ਪਿੰਡਾਂ ਦਾ ਸਰਵੇ ਕਰ ਰਹੇ ਹਨ।

ਬਾਬਾ ਜੀ ਚਾਹੜਮਾਜਰਾ ਵਿਖੇ ਇਸਲਾਮ ਮੱਤ ਦੇ ਮੰਨਣ ਵਾਲਿਆਂ ਲਈ ਮਸਜਿਦ ਦੀ ਨੀਂਹ ਰਖਦੇ ਹੋਏ।

ਬਾਬਾ ਜੀ ਤੇ ਬੀਜੀ ਰਤਵਾੜਾ ਸਾਹਿਬ ਦੀ ਹਰੀਭਰੀ ਜੂਹ ਵਿਚ ਆਪਣੇ ਰੱਬੀ ਰੰਗ ਵਿਚ ਵਿਚਰ ਰਹੇ ਹਨ।

ਖੱਬੇ : ਬਾਬਾ ਜੀ, ਸੰਤ ਬਾਬਾ ਬਲਵੰਤ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨਾਲ ਦਿਖਾਈ ਦੇ ਰਹੇ ਹਨ।
ਸੱਜੇ : ਬਾਬਾ ਜੀ ਅਤੇ ਬੀਜੀ, ਸਮਾਗਮ ਦੌਰਾਨ ਡਾਕਟਰ ਸਵਾਮੀ ਰਾਮ ਜੀ ਨਾਲ ਖੜ੍ਹੇ ਹਨ।

ਬਾਬਾ ਜੀ, ਜਗਤਗੁਰੂ ਸ਼ੰਕਰਾਚਾਰੀਆ ਜੀ ਅਤੇ ਡਾਕਟਰ ਸਵਾਮੀ ਵੇਦ ਭਾਰਤੀ ਜੀ ਦੇ ਨਾਲ ਖੜ੍ਹੇ ਹਨ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।


**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

**ਨੋਟ** – ਜੇਕਰ ਤੁਸੀਂ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਜਗਜੀਵਨ ਸਿੰਘ ਜੀ ਯੂ.ਐਸ.ਏ ਵਾਲਿਆਂ ਨਾਲ ਰਿਨੂਅਲ ਬਾਰੇ ਸੰਪਰਕ ਰਖਦੇ ਹੋ ਅਤੇ ਉਨ੍ਹਾਂ ਨੂੰ ਰਿਨੂਅਲ ਭੇਜ ਰਹੇ ਹੋ ਤਾਂ ਸਾਡੇ ਕੋਲ ਆਪਣੇ ਆਪ ਪਹੁੰਚ ਜਾਵੇਗੀ।

